ਐਡੀਟਰ : ਕੈਲਾਸ਼ ਪੁਰੀ

**Editor : Kailash Puri**

**ਇੰਟਰਨੈਸ਼ਨਲ :** ਅਗਸਤ 1972

# ROOPVATI (International)

(incorporating) SUBHAGWATI

## The only Family Magazine in English & Punjabi



ਇੰਗਲੈਂਡ ਵਿਚ ਸ਼ਿਵ ਕੁਮਾਰ ਆਪਣੇ ਮੇਜ਼ਬਾਨ ਕੈਲਾਸ਼ ਪੁਰੀ ਨਾਲ

ਇੰਗਲੈਂਡ ਦੇ ਵਖੋ ਵਖ ਸ਼ਹਿਰਾਂ – ਕਾਵੈਂਟਰੀ, ਲੈਮਿੰਗਟਨ, ਲਿਵਰਪੂਲ, ਸਾਊਥਲ, ਗਰੇਵਜ਼ੈਨਡ, ਵੁਲਵਰਹੈਂਪਟਨ, ਡਰਬੀ, ਬ੍ਰਮਿੰਘਮ, ਬਰੈਡਫ਼ੋਰਡ, ਗਲਾਸਗੋ, ਲੀਡਜ਼, ਹਾਨਸਲੋ, ਰਾਚੈਸਟਰ, ਸਲੋਅ, ਬੈਡਫ਼ੋਰਡ, ਵਾਲਸਾਲ, ਸਮੈਥਕ, ਵਾਰਲੇ, ਰੇਡਿੰਗ, ਮੇਡੈਨਹੈਡ, ਲੈਸਟਰ, ਹਡਰਜ਼ਫੀਲਡ, ਐਡਨਬਰਾ, ਨੀਯੂਕੈਸਲ ਵਗ਼ੈਰਾ ਵਿਚ ਹਜ਼ਾਰਾਂ ਦਰਸ਼ਕਾਂ ਨੇ ਸ਼ਿਵ ਦਾ ਸਵਾਗਤ ਕੀਤਾ ਅਤੇ ਉਸ ਦੀ ਕਵਿਤਾ ਸੁਣਨ ਦਾ ਆਨੰਦ ਮਾਣਿਆ। ਇੰਗਲੈਂਡ ਵਿਚ ਇਹ ਪਹਿਲਾ ਮੌਕਾ ਹੈ ਕਿ ਇਕ ਕਵੀ ਨੇ ਇਕ ਦੂਸਰੇ ਕਵੀ ਨੂੰ ਮਹਿਮਾਨ [illegible] ਪੰਜਾਬੀ ਕਲਚਰ [illegible]

ਬੀਮਾਰੀ ਵਿਚ ਤੁਹਾਨੂੰ

# ਕੌਣ ਤਨਖ਼ਾਹ ਦੇਵੇਗਾ ?

## ਇਹ ਤੁਸੀਂ ਕਦੀ ਸੋਚਿਆ ਹੈ ?

## ਅਸੀਂ ਦੇਵਾਂਗੇ !

ਆਓ ਤੁਹਾਨੂੰ ਦੱਸੀਏ ਕਿਵੇਂ ! ...

ਜੇਕਰ ਤੁਸੀਂ ਨੌਕਰੀ ਕਰ ਰਹੇ ਹੋਵੋ ਤਾਂ ਤੁਹਾਡਾ ਚੰਗਾ ਮਾਲਕ ਸ਼ਾਇਦ ਤੁਹਾਨੂੰ ਬੀਮਾਰੀ ਵਿਚ ਤਨਖ਼ਾਹ — ਤਿੰਨ ਮਹੀਨੇ ਜਾਂ ਛੇ ਮਹੀਨੇ ਤਕ ਦੇ ਦੇਵੇ । ਪਰ ਉਸ ਤੋਂ ਬਾਅਦ ਤਾਂ ਸਖ਼ੀ ਤੋਂ ਸਖ਼ੀ ਮਾਲਕ ਵੀ ਤੁਹਾਡੀ ਤਨਖ਼ਾਹ ਤੇ ਤੁਹਾਡੇ ਬਦਲੇ ਕੰਮ ਕਰਨ ਵਾਲੇ ਨੂੰ ਤਨਖ਼ਾਹ ਨਹੀਂ ਦੇ ਸਕੇਗਾ ।

ਜੇਕਰ ਤੁਸੀਂ ਫ਼ਰਮ ਦੇ ਆਪ ਹੀ ਮਾਲਕ ਹੋ ਜਾਂ ਇਕੱਲੇ ਕੰਮ ਕਰ ਰਹੇ ਹੋ ਤਾਂ ਤੇ ਹੋਰ ਵੀ ਭਾਰੀ ਮੁਸ਼ਕਲ ਹੈ । ਤੁਹਾਡੀ ਆਮਦਨੀ ਬੀਮਾਰੀ ਦੇ ਨਾਲ ਨਾਲ ਖ਼ਤਮ ਹੋ ਜਾਂਦੀ ਹੈ । ਜਿਸ ਦਾ ਨਤੀਜਾ ਬੜਾ ਹੀ ਭਿਆਨਕ ਹੁੰਦਾ ਹੈ ।

**ਅਸੀਂ ਤੁਹਾਡੀ ਬੀਮਾਰੀ ਵਿਚ ਤੁਹਾਨੂੰ ਤਨਖ਼ਾਹ — ੭੫% ਤਕ**

ਤੁਹਾਡੀ ਆਦਮਨੀ ਦੇਣ ਦੀ ਗਰੰਟੀ ਕਰਦੇ ਹਾਂ, ਹੁਣ ਹੀ ਹੋਰ ਪੁਛ ਗਿਛ ਲਈ ਸਾਨੂੰ ਲਿਖੋ, ਫੋਨ ਕਰੋ ਜਾਂ ਮਿਲੋ ।

**ਆਮਦਨੀ ਇਨਸ਼ੋਰੈਂਸ**

**ਹਰ ਬੰਦੇ ਨੂੰ ਜਿਸ ਨੂੰ ਆਮਦਨੀ ਦੀ ਲੜ ਹੈ ਕਰਾਣੀ ਚਾਹੀਦੀ ਹੈ।**

£੧੦ ਹਫ਼ਤਾ ਦੀ ਆਮਦਨੀ ਬੀਮਾਰੀ ਵਿਚ ਲੈਣ ਲਈ ੩੦ ਸਾਲ ਉਮਰ ਦੇ ਬੰਦੇ ਨੂੰ ਸਿਰਫ਼ £੬ — £੧੦ **ਸਾਲਾਨਾ** ਦਾ ਬੀਮਾ ਮਿਲ ਸਕਦਾ ਹੈ।

**£੬** ਪੌਂਡ ਦੇ ਕੇ ਜੇ ਤੁਹਾਨੂੰ £੩੦੦ ਤਕ ਮਿਲ ਸਕਣ ਤਾਂ ਹੋਰ ਕੀ ਚਾਹੀਦਾ ਹੈ —

ਨਾਲ ਦਾ ਕੂਪਨ ਭਰ ਕੇ ਭੇਜ ਦਿਓ ਤਾਂ ਜੋ ਅਸੀਂ ਤੁਹਾਨੂੰ ਪੂਰੀ ਜਾਣਕਾਰੀ ਦੇ ਸਕੀਏ ਜਾਂ ਸਾਨੂੰ ਫ਼ੋਨ ਕਰੋ ।

# WHO PAYS YOUR SALARY WHEN YOU'RE ILL?



**Well, who does pay?**

**If you're in employment, maybe a good employer pays for three months, or even six. After that, if your inability to work continues, even the most philanthropic employer will find it difficult to continue paying both you—and your replacement. If you're self-employed, a partner, or run a one-man business the problem is even more urgent. Your income may very likely seize up from the moment you do—with disastrous consequences. We can help you provide a guaranteed future to replace up to 75% of earnings lost through your inability to work.**

Guardian Royal Exchange Assurance Group

**INCOME PROTECTION INSURANCE**

(covering Sickness and Accident)



ਇਥੋਂ ਕਟ ਕੇ ਭੇਜੋ

TRAFAL GAR INSURANCE BROKERS

ਟਰਾਫ਼ਾਲਗਰ ਇੰਨਸ਼ੋਰੈਂਸ ਬਰੋਕਰਜ਼

250, GRAND BUILDINGS

TRAFAL GAR SQUARE

LONDON WC2

Tel : 01-839-3093/4 Res : 75-24867

ਮੇਰਾ ਨਾਮ ........ ਪਤਾ......... ਫ਼ੋਨ .. ........

**ਮੈਨੂੰ ਇਸ ਇਨਸ਼ੋਰੈਂਸ ਸਕੀਮ ਦੀ ਪੂਰੀ ਤਫ਼ਸੀਲ ਭੇਜੋ**

# SIMBA TRAVELS (London) LTD.

**26 B, DRYDEN CHAMBERS,**

**119. Oxford Street, LONDON, W1**

**Tel : 01-734-3601**
**01-734-3602**
**01-458-6773 (Res.)**





**INDIA * EAST AFRICA U.S.A. *CANADA**
**&**
**MANY OTHER COUNTRIES**





**FOR SERVICE & SATISFACTION**

**ਸਸਤੀਆਂ ਟਿਕਟਾਂ, ਉਮਦਾ ਸਰਵਿਸ, ਤਸੱਲੀਬਖ਼ਸ਼ ਸਰਵਿਸ**

**ਹਰ ਕਿਸਮ ਦੀ ਇਨਸ਼ੋਰੈਂਸ**

**All Types of Insurances**

**— Motor, Life with profits**
**— Mortgage Protection**
**— Houshold Contants Insurance.**

# ਰੂਪਵਤੀ



ਰੂਪਵਤੀ ਪੰਜਾਬ ਦੇ ਸਕੂਲਾਂ ਤੇ ਕਾਲਜਾਂ ਲਈ D. P. I. ਪੰਜਾਬ ਨੇ ਮੀਮੋ ਨੰ: ੧/੧੧-੭੨ ਐਡੀਟਰਜ਼ ਮਿਤੀ ੬-੫-੭੨ ਰਾਹੀਂ ਪ੍ਰਵਾਨਗੀ ਦੇ ਦਿਤੀ ਹੈ।


ਯੂ. ਕੇ (U. K) ਆਫ਼ਿਸ
36, Merrilocks Road, Blundellsands
Liverpool-23 U. K.

ਸੰਪਾਦਕ : ਕੈਲਾਸ਼ ਪੁਰੀ

ਐਡਵਾਈਜ਼ਰਜ਼ : ਸ: ਰਾਮ ਸਿੰਘ ਖੈਰਾ, M.A.
ਮਿਸਿਜ਼ ਫ਼ਰਾਂਸਿਜ਼ ਵਿਲੀਅਮਜ਼
ਸ: ਬਿਕਰਮ ਸਿੰਘ ਭੰਮਰਾ
ਡਾ: ਗੋਪਾਲ ਸਿੰਘ ਪੁਰੀ

ਵਿਸ਼ੇਸ਼ ਪਤਰਕਾਰ :

ਸ: ਏ. ਐਸ. ਕੇਲਾ, 90, ਗਵੇਂਡੋਲੀਨ ਰੋਡ, ਲੈਸਟਰ
(Tel : 0533-739206)

ਮਿ: ਐਨ. ਐਨ. ਮਹਿੰਦਰੂ 97/99 ਗਰੇਵਲੇਨ, ਬਰਮਿੰਘਮ-21
(Tel : 021-554-0958)

ਸ: ਮੋਹਨ ਸਿੰਘ, B. A., (Hons.)
57, Hagger St., Blackenhall, Wolverhampton, (Tel: 090./317ʼ4)

ਗਿਆਨੀ ਸੁੰਦਰ ਸਿੰਘ ਸਾਗਰ
39, Marley Avenue, Fallow Field, Manchester-14

ਸ: ਨਰਿੰਜਨ ਸਿੰਘ, ਗੁੰਬਾ
5, Bristol Place, Colwin Road, Birmingham-12
Tel : 021-772-7768

ਸ: ਮਹਿੰਦਰ ਸਿੰਘ ਰਾਇਤ
135, ਓਸਵਾਲਡ ਰੋਡ, ਸਾਊਥਾਲ
Tel : 01-574-6697

ਸਾਲ : ੧੪ ਅੰਕ ੮




## ਚੰਦਾ

| | By Air — U.K., Africa | By Air — U.S.A, Canada | ਸਿੰਘਾਪੁਰ, ਫ਼ਾਰ ਈਸਟ, | ਭਾਰਤ,ਪਾਕ: |
|---|---|---|---|---|
| ਇਕ ਪਰਚਾ | 20 p | 75 ਸੈਂਟਸ | 1 ਡਾਲਰ | ੧ ਰੁਪਿਆ |
| ਸਲਾਨਾ | £ 2 | 8 ਡਾਲਰ | 10 ਡਾਲਰ | ੧੦ ਰੁਪਏ |
| ਪੰਜ ਸਾਲਾਂ ਲਈ | £ 7 | 30 ਡਾਲਰ | | |
| ਲਾਈਫ਼ ਮੈਂਬਰਸ਼ਿਪ | £ 21 | 100 ਡਾਲਰ | 100 ਡਾਲਰ | ੨੦੦ ਰੁ: |


Roopvati Registration No. R.N. 21728/70

ਰੂਪਵਤੀ ਦਿੱਲੀ Delhi Office : Pleasure Garden Market, Chandni Chowk, Delhi.
Tel : 275821
ਚੰਦੇ ਘਲਣ ਲਈ ਤੇ Sale ਅਤੇ Advertisement ਲਈ ਪੁੱਛ ਗਿਛ ਇਥੇ ਕਰੋ।

# ਬਾਰਹ ਮਾਹਾ ਤੁਖਾਰੀ

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸ ਸਿਧਾਏ ॥
ਪਿਰੁ ਘਰ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ, ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੁਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥ ੯ ॥

---

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥
ਬੰਕੇ ਲੋਇਣ ਦੰਤ ਰੀਸਾਲਾ ॥ ੭ ॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥
ਕੁਹਕਨਿ ਕੋਕਿਲਾ ਤਰਲ ਜੁਆਣੀ ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥
ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

—ਰਾਗ ਵਡਹੰਸ




## ਹਿੰਦ-ਬ੍ਰਤਾਨਵੀ ਦੋਸਤੀ — ਇਕ ਹੋਰ ਮੀਲ-ਪੱਥਰ

**Indo-British Friendship — A Major Step**

ਭਾਰਤੀ ਰਾਜਦੂਤ ਸ੍ਰੀ ਅੱਪਾ ਬੀ. ਪੰਤ ਨੇ 'ਰੂਪਵਤੀ' ਜਨਵਰੀ, ੧੯੭੨ ਅੰਕ ਵਿਚ ਲਿਖਿਆ ਸੀ :

> ROOPVATI is doing an excellent job of interpreting different cultures and bringing people together to live a life of creative co-operation. In Great Britain, it is essential that persons of all faiths, cultures and ways of life live together in harmony doing their duty to the society in which they live.

ਇਕ ਦੂਜੇ ਨੂੰ ਜਾਣਨ ਲਈ ਜ਼ਬਾਨ, ਮਜ਼੍ਹਬ ਅਤੇ ਸਮਾਜਕ ਰਹੁ-ਰੀਤ ਦੀ ਜਾਣਕਾਰੀ ਜ਼ਰੂਰੀ ਹੈ — ਅਤੇ ਇਸ ਵਾਕਫ਼ੀਅਤ ਲਈ ਬਹੁ-ਨਸਲੀ ਇਕੱਤ੍ਰਤਾਵਾਂ ਅਤੇ ਸਮਾਗਮ ਬਹੁਤ ਸਹਾਈ ਹੋ ਸਕਦੇ ਹਨ — ਜਿਥੇ ਹਰ ਕੋਈ ਖੁਲ੍ਹੇ ਦਿਲ, ਅਝੱਕ ਹਰ ਇਕ ਨਾਲ ਮੇਲ-ਜੋਲ ਜਾਂ ਸਾਂਝ ਪੈਦਾ ਕਰ ਸਕੇ। ਕੋਈ ਵਿਧਾਨ ਜਾਂ ਕਾਨੂੰਨ ਦੁਨੀਆਂ ਦੇ ਦੋ ਵਖਰੇ ਵਖਰੇ ਲੋਕਾਂ ਵਿਚ ਦੋਸਤੀ ਵਧਾਣ ਵਿਚ ਸਫਲ ਘਟ ਹੀ ਹੋਇਆ ਹੈ — ਸਰਕਾਰੀ ਪੱਧਰ ਤੇ ਭਾਵੇਂ ਕੋਈ ਸੰਧੀ ਜਾਂ ਤਾਲ-ਮੇਲ ਰਿੜ੍ਹਨ ਦੀ ਸੰਭਾਵਨਾ ਹੋ ਜਾਂਦੀ ਹੈ — ਪਰ ਜਿਥੋਂ ਤਾਈਂ ਜਨਤਾ ਦਾ ਸਵਾਲ ਹੈ, ਇਹਨੂੰ ਜਨਤਾ ਹੀ ਨਜਿਠ ਸਕਦੀ ਹੈ — ਤੇ ਆਪ-ਮੁਹਾਰੇ ਦੋਸਤੀ ਖਿੱਚਾਂ ਪਾਉਣ ਲਗਦੀ ਹੈ।

ਇਥੋਂ ਦੀਆਂ ਅਨੇਕਾਂ ਅੰਗਰੇਜ਼ ਅਤੇ ਬਹੁ-ਨਸਲੀ ਸੰਸਥਾਵਾਂ ਦੀ ਵਿਧਾਨ ਮੈਂਬਰ ਹੁੰਦਿਆਂ ਮੈਂ ਇਹ ਕਹਿ ਸਕਦੀ ਹਾਂ ਕਿ ਇਹ ਆਪਸੀ ਦੋਸਤੀ ਅਤੇ ਪਛਾਣ ਵਿਚ ਕੁਝ ਕੁਝ ਸਹਾਈ ਜ਼ਰੂਰ ਹੁੰਦੀਆਂ ਹਨ — ਪਰ ਬਹੁਤੀ ਨੇੜਤਾ ਵਧਦੀ ਨਹੀਂ। ਜਿਸ ਦਾ ਇਕ ਖ਼ਾਸ ਕਾਰਨ ਇਹ ਹੈ ਕਿ ਮੀਟਿੰਗਾਂ ਵਿਚ ਸੀਮਿਤ ਜਿਹੀ ਕਾਰਵਾਈ ਹੁੰਦੀ ਹੈ। ਕਿਸੇ ਵਿਸ਼ੇ ਤੇ ਥੋੜੀ ਬਹੁਤ ਬਹਿਸ — ਆਉਂਦਿਆਂ ਤੇ ਜਾਣ ਲਗਿਆਂ 'ਗੁਡ-ਬਾਇ' — ਮਸਰੂਫ਼ੀਅਤ ਕਾਰਨ ਜਾਣ-ਪਛਾਣ ਮੀਟਿੰਗ ਹਾਲ ਤੋਂ ਬਾਹਰ ਘਟ ਮੌਲਦੀ ਹੈ — ਇਸੇ ਕਰ ਕੇ ਇਥੇ ਅਸਾਂ ਐਂਗਲੋ-ਪੰਜਾਬੀ ਕਵਿਤਾ ਦੀ ਰਵਾਇਤ ਸ਼ੁਰੂ ਕੀਤੀ ਹੈ। ਅੰਗਰੇਜ਼ਾਂ ਵਿਚ (ਕਵੀ ਅਤੇ ਸਰੋਤੇ) ਬੜੀ ਮਕਬੂਲ ਸਾਬਤ ਹੋਈ ਹੈ। ਪੰਜਾਬੀ ਨਜ਼ਮਾਂ, ਪੰਜਾਬੀ ਜ਼ਬਾਨ ਵਿਚ ਸੁਣਨ ਦਾ ਅੰਗਰੇਜ਼ਾਂ ਨੇ ਬੜਾ ਸ਼ੌਕ ਪਰਗਟ ਕੀਤਾ ਹੈ — ਜਜ਼ਬਾਤਾਂ ਅਤੇ ਖ਼ਿਆਲਾਂ ਦੀ ਇਹ ਸਾਂਝ ਦਿਨੋ ਦਿਨ ਵਧ ਰਹੀ ਹੈ। ਜਿਵੇਂ ਪਿਆਰ ਨੂੰ ਸ਼ਬਦਾਂ ਦੀ ਜਾਂ ਜ਼ਬਾਨ ਦੀ ਮੁਥਾਜੀ ਨਹੀਂ ਹੁੰਦੀ — ਭਾਵੇਂ ਇਹ ਪਿਆਰ ਭੈਣ ਭਰਾ, ਮਾਂ ਪੁੱਤਰ ਦੋਸਤ ਜਾਂ ਦੋ ਪ੍ਰੇਮੀਆਂ ਦਾ ਹੋਵੇ — ਇਸ ਤਰ੍ਹਾਂ ਭਾਵੇਂ ਕਲਾ ਜਾਂ ਰਚਨਾ ਪਿਆਰ ਹੋਵੇ ਦੋ ਅਜਨਬੀ ਸਾਹਿਤਕਾਰ ਜਾਂ ਕਲਾਕਾਰਾਂ ਵਿਚ ਨੇੜਤਾ ਅਤੇ ਦੋਸਤੀ ਹੋ ਜਾਣੀ ਸੁਭਾਵਕ ਹੈ

ਮਰਸੀਸਾਈਡ ਆਰਟਸ ਐਸੋਸੀਏਸ਼ਨ ਅਤੇ ਕਰਾਸਬੀ ਆਰਟਸ ਐਸੋਸੀਏਸ਼ਨ ਨਾਲ ਮਿਲ ਕੇ ਪਿਛਲੇ ਤਿੰਨ ਵਰ੍ਹਿਆਂ ਵਿਚ ਅਸਾਂ ਸਭਿਆਚਾਰਕ ਸਮਾਗਮ ਕਰਾਇ ਹਨ — ਜਿਨ੍ਹਾਂ ਵਿਚ ਇਮਰਤ ਖਾਨ, ਰਵੀ ਸ਼ੰਕਰ ਸ਼ਸ਼ੀਕਲਾ ਅਤੇ ਕੇਰਲਾ ਦਾ ਕਥਾਕਲੀ ਸ਼ਾਸਤਰੀ ਨ੍ਰਿਤ ਗਰੁਪ ਜਿਸ ਨੂੰ ਹਰ ਸ਼ਹਿਰ ਵਿਚ ਬੇਹਦ ਸਲਾਹਿਆ ਤੇ ਮਾਣਿਆ ਗਿਆ ਹੈ। ਇਸ ਸਾਜ਼ ਅਤੇ ਗੀਤ ਦੀ ਸਾਂਝ ਨੇ ਲੋਕਾਂ ਦੇ ਦਿਲ ਮਲ ਲਏ। ਇਸੇ ਹੌਂਸਲੇ

ਅਤੇ ਦੋਸਤੀ ਦਾ ਹੱਥ ਵਧਾਣ ਲਈ ਅਸਾਂ ਉਹਨਾਂ ਪੰਜਾਬੀ ਸ਼ਾਇਰਾਂ ਨੂੰ ਸੱਦਾ ਭੇਜਿਆ ਜਿਨ੍ਹਾਂ ਨੂੰ ਅਜੇ ਤਾਈਂ ਦੇਸ ਤੋਂ ਬਾਹਰ ਜਾਣ ਦਾ ਅਵਸਰ ਨਹੀਂ ਸੀ ਮਿਲਿਆ ਇਹਦੇ ਵਿਚ ਇਕ ਇਹ ਅਸਲੀਅਤ ਵੀ ਸ਼ਾਮਲ ਸੀ ਕਿ ਇੰਗਲੈਂਡ ਵਿਚ ਰਹਿੰਦੇ ਭਾਰਤੀਆਂ 'ਚੋਂ ਸਿਰਫ਼ ਪੌਟਿਆਂ ਤੇ ਗੇਣਵੇਂ ਲੋਕਾਂ ਨੂੰ ਸ਼ਿਵ ਕੁਮਾਰ ਦੇ ਨਾਂ ਨਾਲ ਵਾਕਫ਼ੀਅਤ ਸੀ 'ਰੂਪਵਤੀ' ਅਪਰੈਲ-ਮਈ ਅੰਕ ਸਫ਼ਾ ੫੪ ਤੇ ਪ੍ਰੋ: ਮੋਹਨ ਸਿੰਘ ਅਤੇ ਸ਼ਿਵ ਕੁਮਾਰ ਨੂੰ ਸੱਦਾ ਭੇਜਣ ਦਾ ਐਲਾਨ ਕੀਤਾ ਤਾਂ ਭਾਰਤ ਅਤੇ ਇੰਗਲੈਂਡ ਤੋਂ ਅਨੇਕਾਂ ਪਾਠਕਾਂ ਅਤੇ ਲੇਖਕਾਂ ਦੇ ਪ੍ਰਸੰਸਾ ਭਰੇ ਅਤੇ ਕਈ ਨਿਹੋਰਿਆਂ ਦੇ ਖ਼ਤ ਆਏ ਕਿ ਅਸੀਂ ਕਿਹੜੀ ਗੱਲੋਂ ਇਤਨੀ ਮਾਇਕ ਜ਼ਿੰਮੇਂਵਾਰੀ ਲੈ ਰਹੇ ਹਾਂ ? ਅਤੇ ਕਿਉਂ ਕਿਸੇ ਸ਼ਾਇਰ ਨੂੰ ਮਾਣ ਦੇਣ ਲਈ ਇੰਗਲੈਂਡ ਭਰ ਵਿਚ ਸਮਾਗਮ ਕਰ ਕੇ ਉਹਦੇ ਲਈ ਮਾਇਆ ਇਕੱਤਰ ਕਰਨ ਲਈ ਇਤਨੀ ਮਿਹਨਤ ਕਰ ਰਹੇ ਹਾਂ — ਇਹਨਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਆਸ ਹੈ ਮੈਂ ਤੁਹਾਨੂੰ ਜਲਦੀ ਦੇ ਸਕਾਂਗੀ।

ਪ੍ਰੋ: ਮੋਹਨ ਸਿੰਘ ਅਤੇ ਸ਼ਿਵ ਕੁਮਾਰ ਨੇ ਇਕੱਠਿਆਂ ਆਉਣਾ ਸੀ। ਪਰ ਪ੍ਰੋ: ਮੋਹਨ ਸਿੰਘ ਨਾਨਕਾਇਣ ਮੁਕੰਮਲ ਕਰਨ ਦੇ ਰੁਝੇਵੇਂ ਕਾਰਨ ਨਹੀਂ ਆ ਸਕੇ ਨਾਲੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰੋ: ਮੋਹਨ ਸਿੰਘ ਦੇ ਸਨਮਾਨ ਵਿਚ ੨੪ ਮਈ ਨੂੰ ਖ਼ਾਸ ਸਮਾਰੋਹ ਨਾਨਕਾਇਣ ਦੇ ਮੁਕੰਮਲ ਹੋਣ ਦਾ ਅਤੇ ਨਕਦ ਪੁਰਸਕਾਰ ਭੇਟ ਲਈ ਕੀਤਾ — ਜਿਸ ਲਈ ਇਸ ਵਿਚ ਉਹਨਾਂ ਦਾ ਦੇਸ ਤੋਂ ਬਾਹਰ ਜਾਣਾ ਨਾ-ਮੁਮਕਿਨ ਸੀ — ਰੂਪਵਤੀ ਦੇ ਪਾਠਕਾਂ ਨੂੰ ਬੜੀ ਮਾਯੂਸੀ ਹੋਈ ਹੈ ਕਿ ਉਹ ਇਸ ਵਰ੍ਹੇ ਆ ਨਹੀਂ ਸਕੇ — ਆਸ ਹੈ ਕਿ ਜਲਦੀ ਪ੍ਰੋ: ਮੋਹਨ ਸਿੰਘ ਪੰਜਾਬੀ ਕਵਿਤਾ ਦੇ ਪਿਆਰਿਆਂ ਦੀ ਇਹ ਅਭਿਲਾਖਾ ਪੂਰੀ ਕਰ ਸਕਣਗੇ ।

ਪੰਜਾਬੀ ਪਤਰਕਾਰੀ ਦੀ ਤਵਾਰੀਖ਼ ਵਿਚ ਇਹ ਸੱਦਾ ਆਪਣੇ ਆਪ ਵਿਚ ਵਿਲੱਖਣ ਹੈ — ਕਿਉਂਕਿ ਅਜ ਤਾਈਂ ਕਦੀ ਕਿਸੇ ਸਾਹਿਤਕਾਰ ਜਾਂ ਸੰਪਾਦਕ ਨੇ ਕਿਸੇ ਕਵੀ ਜਾਂ ਕਲਾਕਾਰ ਨੂੰ ਅਜਿਹਾ ਮਾਣ ਨਹੀਂ ਦਿਤਾ — ਇਕੱਤਰ ਕੀਤੀ ਚਾਰ ਜਾਂ ਛੀ ਹਜ਼ਾਰ ਰੁਪਏ ਦੀ ਥੈਲੀ ਭੇਟ ਤੋਂ ਵਧ ਕਦੇ ਕੁਝ ਸੁਣਨ ਵਿਚ ਨਹੀਂ ਆਇਆ — ਸਾਡਾ ਵਿਚਾਰ ਸ਼ਿਵ ਨੂੰ ਕਵੀ ਦਰਬਾਰਾਂ ਵਿਚ ਮਾਣ ਅਤੇ ਗੁਰਦਵਾਰਿਆਂ 'ਚੋਂ ਸਿਰੋਪਾ ਦਿਵਾਣ ਦਾ ਹੀ ਨਹੀਂ ਸਗੋਂ ਉਹਨੂੰ ਮਾਇਕ ਸਹਾਇਤਾ ਦੇਣ ਦਾ ਹੈ — ਤਾਕਿ ਉਹਨੂੰ ਨੌਕਰੀ ਦੀ ਮੁਥਾਜੀ ਨਾ ਰਹੇ — ਇੰਗਲੈਂਡ ਆਉਣ ਦਾ ਤਜਰਬਾ ਆਪਣੇ ਆਪ ਵਿਚ ਹੀ ਅਨੋਖਾ ਹੈ — ਦੂਰ ਬੈਠਿਆਂ ਇਥੋਂ ਦੇ ਭਾਰਤੀਆਂ ਬਾਰੇ ਪੜ੍ਹਨਾ ਜਾਂ ਸੁਣਨਾ ਅਸਲੀਅਤ ਦੇ ਕਿਤਨਾ ਕੁ ਨੇੜੇ ਹੈ — ਇਹ ਅੱਖੀਂ ਦੇਖਿਆ ਅਤੇ ਮਿਲਿਆਂ ਹੀ ਪਤਾ ਲਗਦਾ ਹੈ। ਇਥੋਂ ਦੇ ਪੰਜਾਬੀਆਂ ਨੂੰ ਆਪਣੀ ਜ਼ਿੰਦਗੀ ਵਿਚ ਇਸ ਮਹਿਬੂਬ ਸ਼ਾਇਰ ਦੀਆਂ ਸੀਨਾਂ ਵਿੰਨ੍ਹਦੀਆਂ ਨਜ਼ਮਾਂ ਸੁਣਨ ਦਾ ਪਹਿਲਾ ਅਵਸਰ ਮਿਲਿਆ ਹੈ। ਸਾਰੇ ਬੇਹੱਦ ਖ਼ੁਸ਼ ਹਨ ਕਿ 'ਰੂਪਵਤੀ' ਨੇ ਉਹਨਾਂ ਨੂੰ ਇਹ ਮੌਕਾ ਦੇਣ ਦੀ ਅਮਿਣਵੀਂ ਖ਼ੁਸ਼ੀ ਲਈ ਹੈ । ਜਿਸ ਦਿਨ ਤੋਂ ਸ਼ਿਵ ਆਇਆ ਹੈ ਅਤੇ ਜਿਤਨੇ ਪ੍ਰੋਗਰਾਮ ਅਤੇ ਜਿਤਨੀ ਮਾਇਆ ਕਵੀ-ਅਤੇ ਕਵਿਤਾ ਪ੍ਰੇਮੀਆਂ ਨੇ ਭੇਟ ਕੀਤੀ ਹੈ ਉਹਦੇ ਤੋਂ ਪਰਤੱਖ ਹੈ ਕਿ ਸ਼ਿਵ ਕੁਮਾਰ ਬਟਾਲਵੀ ਦੀ ਇੰਗਲੈਂਡ ਫੇਰੀ ਉਹਦੇ ਲਈ ਅਤੇ ਇੰਗਲੈਂਡ ਵਿਚ ਵਸਦੇ ਪੰਜਾਬੀਆਂ ਦੇ ਦਿਲਾਂ ਵਿਚ ਹਮੇਸ਼ਾ ਕਾਇਮ ਰਹੇਗੀ।

ਇਸਦੇ ਇਲਾਵਾ "ਰੂਪਵਤੀ ਯੂ. ਕੇ. ਸਾਹਿਤਕਾਰ ਸਹਾਇਤਾ ਫ਼ੰਡ" ਅਸਾਂ ਸ਼ੁਰੂ ਕੀਤਾ ਹੈ — ਜਿਸ ਦਾ ਵਿਸਥਾਰ 'ਰੂਪਵਤੀ' ਜੂਨ ਸਫ਼ਲਤਾ ਵਿਚ ਸੀ — ਸੁਰਗਵਾਸੀ ਈਸ਼ਵਰ ਚਿਤਰਕਾਰ ਅਤੇ ਹੁਣ ਨੌਜਵਾਨ ਲਿਖਾਰੀ ਸੁਰਜੀਤ ਵਿਰਦੀ ਅਚਾਨਕ ਦਿਲ ਦੀ ਹਰਕਤ ਬੰਦ ਹੋਣ ਕਾਰਨ ਚਲ ਵਸੇ। ਅਗਰ ਸਾਡੇ ਕੋਲ ਕੋਈ ਅਜਿਹਾ ਫ਼ੰਡ ਹੋਵੇ ਤਾਂ ਅਸੀਂ ਫ਼ੌਰਨ ਲੋੜਵੰਦਾਂ ਦੀ ਸਹਾਇਤਾ ਕਰ ਸਕਦੇ ਹਾਂ। ਮੌਤ ਪਰਛਾਵੇਂ ਵਾਂਗ ਜ਼ਿਦਗੀ ਦੇ ਨਾਲ ਨਾਲ ਰਹਿੰਦੀ ਹੈ — ਸਾਥੀ ਸਾਹਿਤਕਾਰਾਂ ਦੀ ਮਦਦ ਕਰਨਾ ਸਾਡਾ ਫ਼ਰਜ਼ ਹੈ। ਅਜ ਤੋਂ ਪੰਦਰਾਂ ਵਰ੍ਹੇ ਪਹਿਲਾਂ 'ਸੁਭਾਗਵਤੀ' ਵੇਲੇ ਅਸੀਂ ਦੋ ਵਿਦਿਆਰਥੀਆਂ ਦੀਆਂ ਫ਼ੀਸਾਂ ਦਿੰਦੇ ਸਾਂ ਅਤੇ ਇਕ ਵਡੇ ਪਰਿਵਾਰ ਵਾਲੇ ਕੰਪਾਊਂਡਰ ਦੇ ਡਾਢੇ ਲੋੜਵੰਦ ਪਰਿਵਾਰ ਦੀ ਮਾਹਵਾਰ ਸਹਾਇਤਾ ਕਰਦੇ ਰਹੇ। (ਇਸ ਸਨੇਹੀ ਦੀ ਤਨਖ਼ਾਹ ਥੋੜ੍ਹੀ ਤੇ ਪਰਿਵਾਰ ਬਹੁਤ ਵਡਾ ਸੀ ਮੈਂ ਆਲ ਇੰਡੀਆ ਵੂਮਨਜ਼ ਕੌਂਸਲ ਦੀ

ਵਿਧਾਨ ਮੈਂਬਰ ਦੇ ਨਾਤੇ ਹਰ ਮੰਗਲਵਾਰ ਪਰਵਾਰ ਨਿਯੋਜਨ ਕੇਂਦਰ — ਜੋ ਉਹਨਾਂ ਦਿਨਾਂ ਵਿਚ ਨਵੇਂ ਨਵੇਂ ਸ਼ੁਰੂ ਕੀਤੇ ਗਏ ਸਨ — ਸੇਵਿਕਾ ਦੇ ਤੌਰ ਤੇ ਮਦਦ ਕਰਨ ਜਾਂਦੀ ਸਾਂ — ਜਿਥੋਂ ਮੈਨੂੰ ਇਸ ਪਰਿਵਾਰ ਦਾ ਪਤਾ ਲਗਾ ਕੇ ਉਹਨਾਂ ਸਾਡੀ ਨਿਮਾਣੀ ਜਿਹੀ ਮਦਦ ਕਬੂਲ ਕੀਤੀ)।

ਰਾਇਲ ਕਾਮਨਵੈੱਲਥ ਸੋਸਾਇਟੀ ਫ਼ਾਰ ਦਾ ਬਲਾਈਂਡ (Royal Commonwealth Society for the Blind) ਭਾਰਤ ਵਿਚ ਨੇਤਰ ਹੀਣਾਂ ਦਾ ਇਲਾਜ ਕਰਦੀ ਹੈ — ਅਤੇ ਇਹਨਾਂ ਨੂੰ ਲਗਾਤਾਰ ਮਾਇਕ ਸਹਾਇਤਾ ਦੀ ਲੋੜ ਪੈਂਦੀ ਹੈ। ਸਿਰਫ਼ ਪੰਜਾਬ ਵਿਚ ਦਸ ਲੱਖ ਨੇਤਰਹੀਣ ਹਨ — ਸਾਰੇ ਭਾਰਤ ਦੇ ਨੇਤਰ ਹੀਣਾਂ ਦੀ ਗਿਣਤੀ ਸੱਠ ਲੱਖ ਦੁਖਦਾਈ ਅੰਕੜਿਆਂ ਤੇ ਪੁਜਦੀ ਹੈ — ਅਤੇ ਹਰ ਵਰ੍ਹੇ ਵਾਧਾ ਹੋ ਰਿਹਾ ਹੈ। ਰਾਇਲ ਕਾਮਨਵੈੱਲਥ ਸੋਸਾਇਟੀ ਦੇ ਮਿਥੇ ਹੋਇ ਅੱਖ ਉਪਰੇਸ਼ਨ-ਇਲਾਜ ਉਤੇ ਦੋ ਪੌਂਡ ਖਰਚ (ਭਾਰਤ ਵਿਚ) ਆਉਂਦਾ ਹੈ — ਅਸਾਂ ਇਸ ਖ਼ਰਚੇ ਉਤੇ ਆਪਣੇ ਦੇਸ ਦੇ ਬਦਨਸੀਬਾਂ ਦੀ ਜ਼ਿੰਦਗੀ ਤੇ ਵਿਚਾਰ ਕੀਤੀ ਤਾਂ ਦਿਲ ਦੁਖੀ ਹੋਇਆ ਕਿ ਜਿਸ ਘਰ ਦਾ ਮਰਦ ਕਿਸੇ ਬੀਮਾਰੀ ਜਾਂ ਕਿਸੇ ਹਾਦਸੇ ਕਾਰਣ ਜੋਤ-ਹੀਣ ਹੋ ਗਿਆ ਹੈ ਤਾਂ ਉਹ ਸਿਰਫ਼, ਆਪ ਹੀ ਲਾਚਾਰ ਨਹੀਂ ਹੁੰਦਾ — ਉਹਦਾ ਸਾਰਾ ਪਰਿਵਾਰ ਜ਼ਿੰਦਗੀ ਦੀਆਂ ਘੋਰ ਪ੍ਰੇਸ਼ਾਨੀਆਂ ਵਿਚ ਘਿਰ ਜਾਂਦਾ ਹੈ। ਇਕ ਪਾਸੇ ਆਮਦਨ ਦਾ ਕੋਈ ਵਸੀਲਾ ਨਹੀਂ — ਬੱਚਿਆਂ ਦੀ ਪਰਿਵਰਿਸ਼ ਅਤੇ ਪੜ੍ਹਾਈ ਲਈ ਪੈਸਾ ਨਹੀਂ... ਤ੍ਰੀਮਤ ਕੰਮ ਕਰਨ ਜਾ ਨਹੀਂ ਸਕਦੀ (ਬੱਚਿਆਂ ਦੀ ਦੇਖ ਭਾਲ ਕੌਣ ਕਰੇ ? ਜੇ ਸੱਸ ਮਾਂ ਇਹ ਜ਼ਿੰਮੇਂਵਾਰੀ ਨਿਭਾ ਲਏ ਤਾਂ ਸਮਾਜ ਔਰਤ ਨੂੰ ਰੁਜ਼ਗਾਰ ਤੇ ਲਗਾ ਬਰਦਾਸ਼ਤ ਨਹੀਂ ਕਰ ਸਕਦਾ) ਨਤੀਜੇ ਵਜੋਂ ਸਾਰਾ ਪਰਿਵਾਰ ਜ਼ਿੰਦਗੀ ਦੀਆਂ ਘੋਰ ਪ੍ਰੇਸ਼ਾਨੀਆਂ ਵਿਚ ਘਿਰ ਜਾਂਦਾ ਹੈ। ਇੰਗਲੈਂਡ ਵਿਚ ਬਿਮਾਰਾਂ ਨੂੰ, ਬਿਰਧਾਂ ਨੂੰ, ਬੇਰੁਜ਼ਗਾਰਾਂ ਨੂੰ ਤੇ ਤੀਵੀਂਆ ਨੂੰ ਸਰਕਾਰੀ ਖ਼ਰਚਾ ਮਿਲਦਾ ਹੈ — ਜਿਸ ਨਾਲ ਗੁਜ਼ਰਾਨ ਹੋ ਜਾਂਦੀ ਹੈ ਘਟ ਤੋਂ ਘਟ ਪਰਿਵਾਰ ਨੂੰ ਭੋਖੜੇ ਨਹੀਂ ਕਟਣੇ ਪੈਂਦੇ। ਪਰ ਭਾਰਤ ਵਿਚ ਜੇ ਮਰਦ ਕਮਾਈ ਕਰਨੋਂ ਰਹਿ ਜਾਇ ਤੇ ਲੜਕਾ ਕਮਾਏ — ਉਮਰ ਤੋਂ ਨਿਕਾ ਹੋਇ ਤਾਂ ਆਮਦਨ ਦੀ ਕੋਈ ਆਸ ਨਹੀਂ ਹੋ ਸਕਦੀ। ਆਪਣੇ ਅਜਿਹੇ ਦੁਖਿਆਰੇ ਦੇਸ਼ ਵਾਸੀਆਂ ਦੀ ਮਦਦ ਲਈ ਅਸਾਂ ਇਹ ਬੀੜਾ ਚੁਕਿਆ ਹੈ। 'ਰੂਪਵਤੀ' ਦਾ ਸਾਲਾਨਾ ਚੰਦਾ ਦੋ ਪੌਂਡ ਹੈ ਜਿਸ ਵਿਚੋਂ ਅਸਾਂ ਦਸ ਸ਼ਿਲਿੰਗ ਰਾਇਲ ਕਾਮਨਵੈੱਲਥ ਸੱਸਾਇਟੀ ਫ਼ਾਰ ਦਾ ਬਲਾਈਂਡ ਨੂੰ ਦੇਣ ਦਾ ਵਾਇਦਾ ਦਿਤਾ ਹੈ — ਇਹ ਰਕਮ ਜਿਉਂ ਜਿਉਂ ਦਿਆਂਗੇ, ਉਹਦੀ ਰਸੀਦ ਨਾਲ ਨਾਲ 'ਰੂਪਵਤੀ' ਵਿਚ ਛਾਪੀ ਜਾਏਗੀ। ਦੋ ਪੌਂਡ ਸਾਲਾਨਾ ਚੰਦਾ ਇੰਗਲੈਂਡ ਵਿਚ ਕੰਮ ਕਰਦੇ ਭਾਰਤੀ ਲਈ ਕੁਝ ਵੀ ਨਹੀਂ — ਸਿਰਫ਼ ਤੁਸਾਂ ਇਸ ਪਾਸੇ ਅਜੇ ਧਿਆਨ ਨਹੀਂ ਦਿਤਾ — ਸਾਨੂੰ ਤੁਹਾਡੇ ਤੇ ਬੜੀਆਂ ਆਸਾਂ ਅਤੇ ਆਸ਼ਰਾਂ ਦਾ ਭਰੋਸਾ ਹੈ — ਤੁਸਾਂ 'ਰੂਪਵਤੀ' ਦਾ ਪਾਠਕ ਘੇਰਾ ਵਧਾ ਕੇ ਆਪਣੇ ਸੋਹਣੇ ਪੰਜਾਬ ਦੇ ਜੋਤ-ਹੀਣ ਵੀਰਾਂ ਨੂੰ ਮੁੜ ਜ਼ਿੰਦਗੀ ਦੀ ਧੁੱਪ ਵਿਖਾਣੀ ਹੈ — ਉਹ ਵੀ ਸਾਡੇ ਤੇ ਤੁਹਾਡੇ ਵਰਗੇ ਹਨ — ਉਹ ਵੀ ਜ਼ਿੰਦਗੀ ਮਾਣਨਾ ਲੋਚਦੇ ਹਨ — ਉਹ ਵੀ ਆਪਣੇ ਪਰਿਵਾਰ ਦੀ ਖ਼ੁਸ਼ੀ ਲਈ ਤੜਪਦੇ ਲਾਚਾਰ, ਬੇਜ਼ਾਰ ਅਵਾਜ਼ਰ ਹੋ ਕੇ ਬਹਿ ਜਾਂਦੇ ਹਨ। ਚਾਰ ਪਾਠਕਾਂ ਦੇ ਚੰਦੇ ਇਕ ਨੇਤਰ ਹੀਣ ਨੂੰ ਨੇਤਰ ਨਵੀਂ ਨਰੋਈ ਸੁਹਣੀ ਜ਼ਿੰਦਗੀ ਦੇ ਸਕਦੇ ਹਨ — ਜ਼ਰਾ ਕੁ ਆਪਣੇ ਨਿਆਸਰੇ ਅਤੇ ਮੁਥਾਜ ਵੀਰਾਂ ਦੀ ਲਾਚਾਰੀ ਅਤੇ ਘੋਰ ਪ੍ਰੇਸ਼ਾਨੀ ਤੇ ਗ਼ੌਰ ਕਰੋ — ਤੁਹਾਡਾ ਦਿਲ ਰੋ ਉਠੇਗਾ — ਹੰਭਲਾ ਮਾਰੋ — ਇਕ ਘੜੀ ਢਿਲ ਨਾ ਕਰੋ — ਇਹਦੇ ਨਾਲੋਂ ਹੋਰ ਕਿਹੜਾ ਦਾਨ ਹੋ ਸਕਦਾ ਹੈ ? ਕਿਸੇ ਨੂੰ ਅੱਖਾਂ ਦੇਣੀਆਂ ਕਿਸੇ ਦੀ ਹਨੇਰੀ ਜ਼ਿੰਦਗੀ ਨੂੰ ਰੁਸ਼ਨਾਣਾ — ਤੁਸੀਂ ਆਪ ਪਾਠਕ ਬਣੋਂ, ਮਿੱਤਰਾਂ ਨੂੰ ਬਣਾਉ। ਭਾਰਤ ਵਿਚ ਵੀ ਪਾਠਕ ਘੇਰਾ ਵਧਾਣ ਦੀ ਬਹੁਤ ਲੋੜ ਹੈ — ਆਸ ਹੈ ਇਸ ਵਰ੍ਹ ਇੰਗਲੈਂਡ ਵਾਸੀ ਪੰਜਾਬੀ 'ਰੂਪਵਤੀ' ਨੂੰ ਵਧ ਚੜ੍ਹ ਕੇ ਸਹਿਯੋਗ ਦੇਣਗੇ ਤਾਕਿ ਅਸੀਂ ਰਾਇਲ ਕਾਮਨਵੈੱਲਥ ਸੋਸਾਇਟੀ ਨੂੰ ਮਾਇਆ ਦੇ ਕੇ ਆਪਣੇ ਜੋਤ-ਹੀਣ ਦੇਸ਼ ਵਾਸੀਆਂ ਦੀ ਜ਼ਿੰਦਗੀ ਜੀਵਨ-ਯੋਗ ਬਣਾ ਸਕੀਏ !

ਇਸੇ ਵਰ੍ਹੇ 'ਰੂਪਵਤੀ' ਨੇ ਪੰਜਾਬੀ ਪੜ੍ਹਾਣ ਦਾ ਪਰਚਾਰ ਵੀ ਬਹੁਤ ਕੀਤਾ ਹੈ — ਪੰਜਾਬੀ ਹਿੰਦੀ ਉਰਦੂ ਅਤੇ ਅੰਗਰੇਜ਼ੀ ਅਸੀਂ ਲਗਾਤਰ ਸਬਕ ਛਾਪਦੇ ਰਹੇ ਹਾਂ ਜਿਸ ਦੇ ਬਾਰੇ ਸਾਨੂੰ ਅਨੇਕਾਂ ਚਿੱਠੀਆਂ ਆਈਆਂ ਹਨ,

ਕਿ ਜਿਨ੍ਹਾਂ ਪਾਠਕਾਂ ਨੂੰ ਅੰਗਰੇਜ਼ੀ ਜਾ ਪੰਜਾਬੀ ਪੜ੍ਹਨ ਜਾਣ ਦੀ ਵਿਹਲ ਨਹੀਂ ਸੀ ਮਿਲਦੀ ਉਹਨੂੰ ਇਨ੍ਹਾਂ ਸ਼ਬਦਾਂ ਦਾਂ ਬਹੁਤ ਫ਼ਾਇਦਾ ਹੋਇਆ ਹੈ।

ਇਤਨੇ ਥੋੜੇ ਸਮੇਂ ਵਿਚ ਇਤਨੀਆਂ ਸੇਵਾਵਾਂ ਅਸਾਂ ਅਣਗਿਣਤ ਔਕੜਾਂ ਦਾ ਸਾਹਮਣਾ ਕਰਦਿਆਂ ਕੀਤੀਆਂ ਹਨ— ਆਪਣੀ ਨਿਕੜੀ ਦੋ ਵਰ੍ਹਿਆਂ ਦੀ ਉਮਰ ਵਿਚ ਐਸ ਵੇਲੇ 'ਰੂਪਵਤੀ' ਦੇ ਸਿਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਭਾਰਤੀ ਰੁਪਿਆ ਅਤੇ ਅੱਠ ਸੌ ਪੌਂਡ ਇੰਗਲੈਂਡ ਵਿਚ ਕਰਜ਼ਾ ਹੈ। ਛਪਾਈ ਅਤੇ ਦਿੱਲੀ ਤੋਂ ਲਿਵਰਪੂਲ ਪਰਚਾ ਪੁਚਾਣ ਦਾ ਕਮਰ-ਤੋੜਵਾਂ ਖ਼ਰਚ ਅਸੀਂ ਬਰਦਾਸ਼ਤ ਕਰ ਰਹੇ ਹਾਂ — ਪਾਠਕ-ਘੇਰਾ ਭਾਰਤ ਅਤੇ ਇਗਲੈਂਡ ਵਿਚ ਚੁੜੇਰਾ ਕਰਨ ਦੀ ਸਖ਼ਤ ਲੋੜ ਹੈ। ਲੋੜਵੰਦ ਵਿਦਿਆਰਥੀ ਜਾਂ ਸਾਹਿਤ-ਰਸੀਏ ਰੂਪਵਤੀ ਦੀ ਵਿਕਰੀ ਵਿਚ ਹਿੱਸਾ ਪਾ ਕੇ ਮਾਇਕ ਲਾਹਿਆ ਲੈ ਸਕਦੇ ਹਨ — ਅਸੀਂ ਇਕ ਵਾਰ ਫਿਰ ਲਾਗਤ ਅਤੇ ਕਰਜ਼ੇ ਨੂੰ ਅੱਖੀਉਂ ਉਹਲੇ ਕਰਦਿਆਂ, ਪਾਠਕ-ਘੇਰਾ ਵਧਾਣ ਅਤੇ ਲੋੜਵੰਦ ਵਿਦਿਆਰਥੀਆਂ ਦੀ ਸਹਾਇਤਾ ਲਈ ਭਾਰਤ, ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਵਿਚ ਚੋਖਾ ਕਮਿਸ਼ਨ ਦੇਣ ਦਾ ਐਲਾਨ ਕਰਦੇ ਹਾਂ — ਹਰ ਮੁਮਕਿਨ ਤਰੀਕੇ ਨਾਲ ਐਸੇ ਵੇਲੇ ਅਸ਼ਾਇਤ ਵਧਾਣੀ ਬਹੁਤ ਜ਼ਰੂਰੀ ਹੈ। ਅਗਰ ਸਾਡੇ ਸਨੇਹੀਉਂਰਤਾ ਕੁ ਹਿਮਤ ਕਰਨ ਤਾਂ ਹਰ ਪਾਠਕ ਘਟ ਤੋਂ ਘਟ ਇਕ ਪਾਠਕ ਜ਼ਰੂਰ ਬਣਾ ਸਕਦਾ ਹੈ। ਤੇ ਨਾਲ ਹੀ ਜਿੰਨੇ ਵਧ ਤੋਂ ਵਧ ਸਨੇਹੀ ਜੀਵਨ ਸਾਥ ਦੇ ਸਕਣ — ਇਹ ਮਾਇਆ 'ਰੂਪਵਤੀ' ਨੂੰ ਕਰਜ਼ੇ ਤੋਂ ਸੁਰਖ਼ਰੂ ਹੋਣ ਲਈ ਸਹਾਈ ਹੋ ਸਕੇਗੀ — ਜਿੰਨੀ ਦੇਰ ਅਸੀਂ ਇਹ ਰਕਮ ਮੋੜਦੇ ਨਹੀਂ ਸੂਦ ਲਗਾਤਾਰ ਦੇਣਾ ਪੈ ਰਿਹਾ ਹੈ — ਇਹ ਇਕ ਹੋਰ ਵਾਧੂ ਮਾਇਕ ਬੋਝ 'ਰੂਪਵਤੀ' ਦੇ ਸਿਰ ਤੇ ਹੈ — ਭਾਰਤ, ਅਮਰੀਕਾ, ਕੈਨੇਡਾ ਅਤੇ ਇਗਲੈਂਡ ਦੇ ਸਨੇਹੀਆਂ ਅਗੇ ਮੇਰੀ ਇਹ ਖ਼ਾਸ ਅਪੀਲ ਹੈ ਕਿ ਉਹ ਜਦ ਆਪਣਾ ਅਣਮੋਲ ਜੀਵਨ ਸਾਥ ਦਾ ਸਾਨੂੰ ਮਾਣ ਦੇਣ ਤਾਕਿ ਚਿੰਤਾ-ਰਹਿਤ ਹੋ ਕੇ ਅਸੀਂ ਤੁਹਾਡੀ ਅਤੇ ਮਾਂ-ਬੋਲੀ ਦੀ ਵਧ ਤੋਂ ਵਧ ਸੇਵਾ ਕਰ ਸਕੀਏ।

ਏਕਤਾ ਅਤੇ ਸਹਿਯੋਗ ਅਗੇ ਕੋਈ ਮੁਸੀਬਤ ਧਰਨਾ ਮਾਰ ਕੇ ਬਹਿ ਨਹੀਂ ਸਕਦੀ — ਮੈਨੂੰ ਤੁਹਾਡੇ ਤੇ ਬੜੀਆਂ ਆਸਾਂ ਹਨ।

36, Merrilocks Road.
Blundellsands
Liverpool-23 U. K.

ਭਰਪੂਰ ਆਸਾਂ ਅਤੇ ਸ਼ੁਭ ਇੱਛਾਵਾਂ ਸਹਿਤ : ਕੈਲਾਸ਼ ਪੁਰੀ

# ਜਜ਼ਬਿਆਂ ਦਾ ਸੁਲਤਾਨ

—ਕੈਲਾਸ਼ ਪੁਰੀ

ਬਦਲਾਂ-ਕੱਜੀ ਸ਼ਾਮ ਵਿਚ ਸੂਹੀ ਵੀਵਾ ਸਾਵੇ ਫ਼ਾਟਕ 'ਚੋਂ ਲੰਘ ਕੇ ਬੱਕਲੈਂਡਜ਼ ਦੇ ਗਰਾਜ ਅੰਦਰ ਰੁਕੀ ਪੀਲੇ, ਸੂਹੇ, ਕਾਸ਼ਨੀ ਤੇ ਗੁਲਾਬੀ ਟਿਊਲਿਪੱਸ ਧੁੰਦਲਕੇ ਨੂੰ ਚੀਰਦੇ ਸਵਾਗਤ ਵਿਚ ਝੂਮ ਪਏ — ਮਰਸੀਸਾਈਡ ਸਾਗਰ ਕੰਢੇ ਤੋਂ ਲੰਘਦੀ ਸਰਦ ਹਵਾ ਪਿੰਡੇ ਨੂੰ ਕੰਬਾ ਗਈ।

ਸਟੇਸ਼ਨ ਤੋਂ ਬਲੰਡਲਸੈਂਡਜ਼ ਆਉਂਦਿਆਂ ਮੈਂ ਕਾਰ ਚਲਾ ਰਹੀ ਸਾਂ ਤੇ ਸ਼ਿਵ ਕਹਿ ਰਿਹਾ ਸੀ, "ਹਵਾਈ ਜਹਾਜ਼ ਦਾ ਸ਼ੋਰ ਅਜੇ ਵੀ ਮੇਰੇ ਕੰਨਾਂ ਵਿਚ ਗੂੰਜ ਰਿਹਾ ਹੈ... ... ਬੜਾ ਲੰਮਾ ਸਫ਼ਰ ਸੀ ਦੀਦੀ ਮੈਂ ਥਕ ਗਿਆ......"

ਬੈਠਕ ਵਿਚ ਹੀ ਸਾਂ ਤੇ ਸ਼ਿਵ ਦੀ ਥਕਾਵਟ ਲਾਹੁਣ ਲਈ ਗੋਪਾਲ ਨੇ ਤਿੰਨਾਂ ਗਲਾਸਾਂ ਵਿਚ ਸਕਾਚ ਪਾਈ। ਜਾਮ ਛਲਕਾਂਦਿਆਂ ਸ਼ਿਵ ਦੀਆਂ ਅੱਖਾਂ ਨੇ ਕਿਤੇ ਦੂਰ ਦੇਖਦਿਆਂ ਇਕ ਪਲ ਹੱਥ-ਤਰਾਸ਼ੇ ਗਲਾਸ ਵਿਚ ਪਈ ਵਿਸਕੀ ਵਲ ਤੱਕਿਆ ਤੇ ਛਿਣ ਵਿਚ ਗਲਾਸ ਖ਼ਾਲੀ ਕਰ ਕੇ ਪੈੱਗ ਟੇਬਲ ਤੇ ਧਰ ਕੇ, ਬੈਨਸਨ ਐਂਡ ਹੈਜਿਜ਼ ਦੀ ਸੁਨਹਿਰੀ ਡੱਬੀ 'ਚੋਂ ਸਿਗਰਟ ਕਢ ਕੇ ਸੁਲਗਾਇਆ ਤੇ ਇਕ ਲੰਮਾਂ ਕੱਸ਼ ਖਿਚਦਿਆਂ ਆਖਣ ਲਗਾ, "ਮੈਂ ਟੁੱਟਿਆ ਪਿਆਂ ਦੀਦੀ, ਭਜਿਆ ਪਿਆਂ — ਮੈਨੂੰ ਜੋੜ ਦਿਉ — ਮੈਨੂੰ ਇਕੱਠਾ ਕਰ ਦਿਉ — " ਪੀੜ ਦੀ ਸ਼ਿੱਦਤ ਨਾਲ ਉਹਦਾ ਜਿਸਮ ਝੂਲ ਗਿਆ ਤੇ ਸੋਫ਼ੇ ਦੀ ਪਿਠ ਨਾਲ ਜੋੜਦਿਆਂ ਉਹਦੀਆਂ ਪਤਲੀਆਂ ਕੰਬਦੀਆਂ ਉਂਗਲਾਂ ਕਾਲੇ ਘੁੰਗਰਾਲੇ ਵਾਲਾਂ ਵਿਚ ਖੁਭ ਗਈਆਂ।

ਦੁਖਦੇ ਦਿਲ ਤੇ ਮਰ੍ਹਮ ਲਾਣ ਵਾਲੇ ਸ਼ਿਵ ਦੀ ਅਜ ਵੀ ਉਹੀਉ ਹਾਲਤ ਸੀ ਜਿਸ ਹਾਲਤ ਵਿਚ ਉਹਨੇ ਇਹ ਸ਼ੇਅਰ ਲਿਖਿਆ ਸੀ :

"ਇਹ ਫੱਟ ਹਨ ਇਸ਼ਕ ਦੇ ਯਾਰੋ
ਇਹਨਾਂ ਦੀ ਕੀ ਦਵਾ ਹੋਵੇ
ਇਹ ਹੱਥ ਲਾਇਆਂ ਵੀ ਦੁਖਦੇ ਨੇ
ਮਲ੍ਹਮ ਲਾਇਆਂ ਵੀ ਦੁਖਦੇ ਨੇ!"

ਮੁਕਦੇ ਸਿਗਰਟ ਨੂੰ ਐਸ਼-ਟਰੇ ਵਿਚ ਰਗੜਦਿਆਂ, ਸ਼ਿਵ ਨੇ ਸ਼ਰਾਬ ਦਾ ਇਕ ਘੁਟ ਭਰਿਆ — ਡੂੰਘਾ ਦਰਦ ਉਹਦੀਆਂ ਅੱਖਾਂ 'ਚੋਂ ਛਲਕ ਪਿਆ – ਗ਼ਮ ਦੇ ਸੇਕ ਨਾਲ ਖ਼ੁਸ਼ਕ ਹੋਇ ਹੋਠਾਂ 'ਚੋਂ ਇਕ ਤੜਪ ਨਿਕਲੀ :

"ਉਹ ਕੁੜੀ ਮੇਰੇ ਘਰ ਆ ਕੇ ਫੁੱਲ ਸਜਾਂਦੀ ਸੀ — ਮੇਰਾ ਘਰ ਉਹਦੇ ਬਿਨਾਂ ਮਹਿਕ-ਹੀਣ ਹੋ ਗਿਆ ਹੈ — ਸਾਡਾ ਸਮਾਜ ਇਤਨਾ ਬੇਦਰਦ ਕਿਉਂ ਹੈ ਦੀਦੀ ?

"ਇਹ ਮਹਾਨ ਰਿਸ਼ਤਾ ਜ਼ਿੰਦਗੀ ਦੇ ਹਨੇਰੇ ਵਿਚ ਜੀਊਣ ਵਾਲਿਆਂ ਦੀਆਂ ਮੈਲੀਆਂ ਅੱਖਾਂ ਬ੍ਰਦਾਸ਼ਤ ਨਹੀਂ ਕਰ ਸਕਦੀਆਂ।"

"ਉਹਨੂੰ ਕੀ ਪਤਾ ਕਿ ਮੈਂ ਉਹਨੂੰ ਕਿਤਨਾ ਯਾਦ ਕਰਦਾ ਹਾਂ — ਉਹ ਸ਼ਾਇਦ ਮੈਨੂੰ ਬੇ-ਵਫ਼ਾ ਸਮਝਦੀ ਹੋਵੇ" ਚਿਹਰੇ ਤੇ ਫੈਲੀ ਕਰੁਣ ਨਿਰਾਸ਼ਾ ਅਤੇ ਦਿਲ ਭਟਕਣ ਦੀ ਬੇਜ਼ਾਰੀ ਨੂੰ ਧਰਵਾਸ ਦੇਣ ਲਈ ਸ਼ਿਵ ਨੇ ਗਲਾਸ ਮੁਕਾਂਦਿਆਂ ਕਿਹਾ, "ਪਰ ਉਹਨੂੰ ਵਫ਼ਾ ਦਾ ਕੀ ਪਤਾ ? ਸ਼ਾਇਦ ਉਹਨੂੰ ਇਹ ਵੀ ਪਤਾ ਨਾ ਹੋਵੇ ਕਿ ਮੈਂ ਇੰਗਲੈਂਡ ਬੈਠਾ ਹਾਂ ਮੈਂ ਉਹਨੂੰ ਆਖਿਆ ਸੀ ਮੇਰੇ ਨਾਲ ਲਹਿਮੇਂ ਜੀਊ, ਵਰ੍ਹੇ ਦੀ ਆਸ ਨਾ ਰੱਖ। ਉਹ ਮੇਰੇ ਨਾਲ ਵਿਆਹ ਕਰਾਉਣਾ ਚਾਹੁੰਦੀ ਸੀ, ਪਰ ਹਿੰਦੁਸਤਾਨ ਵਿਚ ਇਕ ਵਿਆਹਿਆ ਹੋਇਆ ਆਦਮੀ

ਹੋਰ ਵਿਆਹ ਕਿਵੇਂ ਕਰ ਸਕਦਾ ਹੈ। ਭਲੀ ਹੈ, ਸੋਹਣੀ ਹੈ, ਜਿੰਦ ਹੈ, ਪਰ ਮੈਂ ਉਹਨੂੰ ਕਿਵੇਂ ਸਮਝਾਵਾਂ ? ਇਹ ਲਫ਼ਜ਼ ਜੋ ਅਜ ਤੂੰ ਲਿਖ ਰਹੀ ਏਂ, ਸ਼ਾਇਦ ਉਹਦੇ ਤੀਕ ਪਹੁੰਚਣ ਹੀ ਨਾ।"

"ਕੇਡੀ ਦੁਸ਼ਵਾਰੀ ਹੈ... ... ..."

ਗ਼ਮਾਂ ਦੀ ਲੰਮੀ ਰਾਤ ਦੇ ਗੀਤ ਗੌਣ ਵਾਲਾ ਸ਼ਾਇਦ ਮਜਬੂਰੀ ਨੂੰ ਛਾਤੀ ਵਿਚ ਸਾਂਭਦਿਆਂ ਜ਼ਿੰਦਗੀ ਦੀ ਸਾਰੀ ਸ਼ਿਦਤ 'ਚੋਂ ਸਾਹ ਲੈਂਦਾ ਤਲਖ਼ੀ ਮਿਟਾਣ ਲਈ ਮੁੜ ਗਲਾਸ ਖ਼ਾਲੀ ਕਰ ਕੇ ਸ਼ੀਸ਼ੇ ਦੀ ਬਾਰੀ 'ਚੋਂ ਝਾਕਦੇ ਪੀਲੇ ਤੇ ਊਦੇ ਲਿਊਪਿਨਜ਼ ਵਲ ਵੇਖਣ ਲਗਾ — ਮੇਰੀਆਂ ਅੱਖਾਂ ਅਗੇ ਹੈਮਿੰਗਵੇ ਆ ਕੇ ਬਹਿ ਗਿਆ। ਉਹ ਮੈਕਸੀਕੋ ਅਤੇ ਹੋਨੋਲੂਲੂ ਵਿਚ ਡਾਇਕੁਈਰੀਜ਼ (ਸਪੈਨਿਸ਼ ਸ਼ਰਾਬ) ਦੇ ਸੋਲਾਂ ਕਸੋਰੇ ਪੀ ਕੇ ਭਾਵੇਂ ਉਤੋਂ ਤੰਦਰੁਸਤ ਅਤੇ ਸਾਬਤ ਜਾਪਦਾ ਸੀ, ਪਰ ਉਹਦੇ ਜਿਸਮ ਦੀ ਹਰ ਨਾੜ ਬੇ-ਆਰਾਮੀ ਅਤੇ ਪ੍ਰੇਸ਼ਾਨੀ ਵਿਚ ਉਲਝੀ ਪਲਚੀ ਰਹੀ। ਡਾਇਕੁਈਰੀਜ ਦੇ ਚਾਰ ਪੈੱਗ ਹਰ ਕਿਸੇ ਨੂੰ ਊਂਧਾ ਕਰ ਦਿੰਦੇ ਹਨ — ਪਰ ਹੈਮਿੰਗਵੇ ਦੀ ਪੀੜ ਸੋਲਾਂ ਜਾਂ ਵੀਹੀ ਕਸੋਰਿਆਂ ਬਿਨਾਂ ਸਾਹ ਨਾਲ ਸਾਹ ਮਿਲਾਣੋਂ ਇਨਕਾਰ ਕਰਦੀ ਰਹੀ।

ਯੂਸਟਨ (ਲੰਦਨ) ਤੋਂ ਲਾਈਮ ਸਟਰੀਟ (ਲਿਵਰਪੂਲ) ਸਫ਼ਰ ਦੌਰਾਨ ਵਿਚ ਥਕਾਵਟ ਲਾਹਣ ਲਈ ਅਤੇ ਮਨ ਦੀ ਉਲਝਨ ਨਾਲ ਸਮਝੌਤਾ ਕਰਨ ਲਈ ਸ਼ਿਵ ਸ਼ਰਾਬ ਪੀਂਦਾ ਆਇਆ ਸੀ — ਪਰ ਉਹਦੀ ਕਈ ਫੈਥਮ ਗਹਿਰੀ ਦੁਸ਼ਵਾਰੀ ਵਿਚ ਕੁਝ ਫ਼ਰਕ ਨਾ ਪਿਆ। ਜਿੰਦ ਨੂੰ ਖੋਰ ਖੋਰ ਖਾਂਦਾ ਇਹ ਜਜ਼ਬਿਆਂ ਦਾ ਸੁਲਤਾਨ ਦਿਲ ਦੇ ਲਹੂ ਦਾ ਅਰਘ ਪੂਰਬ ਦੀ ਉਸ ਗੁੱਠੇ ਦੇ ਰਿਹਾ ਸੀ — ਜਿਥੇ ਉਹਦੀ ਮਹਿਬੂਬਾ ਇੱਟਾਂ ਅਤੇ ਸੀਮੈਂਟ ਦੀਆਂ ਕੰਧਾਂ 'ਚੋਂ ਸ਼ਹਿਰ ਦਾ ਇਕ ਸੈਕਟਰ ਭਾਲਦੀ ਆਪਣੇ ਮਹਿਬੂਬ ਦੀ ਦਿਸ਼ਾ ਵਲ ਵੇਖਣ ਦੀ ਵੀ ਹਕਦਾਰ ਨਹੀਂ ਸੀ।

ਘੰਟੀ ਵਜੀ — ਨਾਈਜਲ ਵਾਕਰ ਅਤੇ ਸਪੈਂਸਰਲੀ ਦੋ ਨੌਜਵਾਨ ਅੰਗਰੇਜ਼ ਸ਼ਾਇਰ ਨੀਯਤ ਸਮੇਂ ਤੇ ਸ਼ਿਵ ਨੂੰ ਮਿਲਣ ਲਈ ਪੁਜ ਗਏ ਇਕ ਵਾਰ ਫ਼ਿਰ ਜਾਮ ਛਲਕੇ — ਟੀ. ਐਸ. ਈਲੀਅਟ ਏਡਰੀਅਨ, ਹੈਨਰੀ, ਔਡਨ ਤੇ ਨਵੇਂ ਕਵੀ ਬਰਾਇਨ ਮੈਟਲ, ਰਿਚਰਡ ਹਿਲ, ਹੈਨਰੀ ਗਰਾਹਮ ਤੇ ਹੈਰੱਲਡ ਹਾਈਕਨਜ਼ ਦੀਆਂ ਨਜ਼ਮਾਂ ਮਹਿਮਾਨ ਕਵੀ ਦੇ ਗਿਰਦ ਘੁੰਮਣ ਲਗ ਪਈਆਂ ਸਪੈਂਸਰ ਅਤੇ ਨਾਈਜਲ ਦੀ ਫ਼ਰਮਾਇਸ਼ ਮੰਨ ਕੇ ਸ਼ਿਵ ਨੇ 'ਕੀ ਪੁਛਦੇ ਹੋ ਹਾਲ ਫ਼ਕੀਰਾਂ ਦਾ, ਸਾਡਾ ਨਦੀਉਂ ਵਿਛੜੇ ਨੀਰਾਂ ਦਾ' ਅਤੇ 'ਚੁਪ ਦੀ ਵਾਜ ਸੁਣੋਂ' ਨਜ਼ਮਾਂ ਸੁਣਾਈਆਂ ਤੇ ਗੋਪਾਲ ਨੇ ਅੰਗਰੇਜ਼ੀ ਵਿਚ ਉਲਥਾ ਕੀਤਾ।

ਅੰਗਰੇਜ਼ ਮਹਿਮਾਨ ਗਏ ਤੇ ਸਾਢੇ ਯਾਰਾਂ ਵਜ ਚੁਕੇ ਸਨ — ਸ਼ਿਵ ਦੀ ਭਟਕਣ ਮੇਰੀ ਕਲਮ ਨੂੰ ਵੀ ਛੋਹ ਗਈ ਸੀ — ਉਹਦਾ ਰਉਂ ਅਜੇ ਸੌਂਣ ਦਾ ਨਹੀਂ ਸੀ ਜਾਪਦਾ — ਇਕ ਵਾਰ ਫਿਰ ਗੱਲ ਮੁਹੱਬਤ ਅਤੇ ਔਰਤ ਦੇ ਵਿਸ਼ੇ ਤੇ ਆ ਕੇ ਬਹਿ ਗਈ।

"ਤੈਨੂੰ ਜ਼ਿੰਦਗੀ ਵਿਚ ਕੋਈ ਕੁੜੀ ਤਾਂ ਸਾਬਤ ਮਿਲੀ ਹੋਵੇਗੀ ?"

"ਮੈਨੂੰ ਹੁਣ ਤੀਕ ਜ਼ਿੰਦਗੀ ਵਿਚ ਕੋਈ ਔਰਤ ਨਹੀਂ ਲਭੀ ਜਿਹੜੀ ਸਾਬਤ ਹੋਵੇ... ... ਕਿਸੇ ਦੇ ਹੱਥ, ਕਿਸੇ ਦੇ ਪੈਰ, ਕਿਸੇ ਦੀਆਂ ਅੱਖਾਂ, ਕਿਸੇ ਦੇ ਵਾਲ, ਕਿਸੇ ਦੀਆਂ ਛਾਤੀਆਂ, ਕਿਸੇ ਦੇ ਨਿਤੰਬ,............ ਸਾਰੀ ਉਮਰ ਟੁੱਟੀ ਹੋਈ ਔਰਤ ਨਾਲ ਜੀਊਣਾ ਪਿਆ ਹੈ। ਕਦੀ ਕਿਸੇ ਦੀ ਇਕ ਉਂਗਲੀ ਨਾਲ, ਕਦੀ ਕਿਸੇ ਦੇ ਹੋਠਾਂ ਨਾਲ, ਕਦੀ ਕਿਸੇ ਦੀਆਂ ਅੱਖਾਂ ਨਾਲ... ... ... ਇਹ ਮੇਰਾ ਕਿਤਨਾ ਵਡਾ ਦੁਖਾਂਤ ਹੈ ਤੇ ਸ਼ਾਇਦ ਹਰ ਸਾਹਿਤਕਾਰ ਦਾ ਹੋਵੇ। ਛਿਣ ਭੋਗਿਆ ਤੇ ਪੀੜ ਵਿਹਾਜ ਲਈ — ਜਦ ਮੈਂ ਸਕੂਲ ਪੜ੍ਹਦਾ ਸਾਂ — ਜੇ ਮੈਨੂੰ ਹੋਸ਼ ਹੈ ਤੇ ਜਾਂ ਜੋ ਮੈਨੂੰ ਕੁਝ ਯਾਦ ਹੈ — ਇਕ ਮੇਜਰ ਦੀ ਧੀ ਮੇਰੇ ਨਾਲ ਪੜ੍ਹਦੀ ਹੁੰਦੀ ਸੀ — ਸੋਹਣੀ ਸੀ, ਲੰਮੀ ਸੀ, ਚੰਗੀ ਸੀ, । ਛੁਟੀ ਹੋਣ ਬਾਅਦ ਮੈਂ ਸਾਈਕਲ ਲੈ ਕੇ ਉਹਦੇ ਘਰ ਦੇ ਦੁਵਾਲੇ ਫੇਰੇ ਮਾਰਦਾ ਸਾਂ ਤੇ ਮੇਰੀ ਛਾਤੀ ਵਿਚ ਸਾਹ ਫੁਲ ਜਾਂਦਾ ਸੀ ਇਕ ਵਾਰੀ ਉਹਨੂੰ ਮਿਲਣ — ਦਾ ਮੌਕਾ ਮਿਲਿਆ — ਉਹਨੇ ਮੈਨੂੰ ਚੁੰਮਿਆ ਪਰ ਮੈਥੋਂ ਕੋਈ ਗੱਲ ਨਾ ਹੋ ਸਕੀ — ਤੇ ਇਹੋ ਹਾਲ ਮੇਰਾ ਸਾਹਿਤ

ਵਿਚ ਹੈ — ਮੈਂ ਭਟਕਦਾ ਦਾ ਸਾਈਕਲ ਲੈ ਕੇ ਪੰਜਾਬੀ ਸਾਹਿਤ ਪਿਛੇ ਫਿਰਿਆ — ਇਸ ਮੈਨੂੰ ਚੁੰਮਿਆ — ਪਰ ਮੈਂ ਕੋਈ ਬੋਲ ਸਾਂਝਾ ਨਾ ਕਰ ਸਕਿਆ।"

'ਜਦੋਂ ਇਸ਼ਕ ਕਵਾਰੀਆਂ ਆਣ ਕੁੱਦੇ, ਤੱਤੇ ਠੁੰਗ ਜਾਂਦੇ ਕੱਚੀਆਂ ਬੇਰੀਆਂ ਨੂੰ।'

"ਆਪਣਾ ਹਾਲ ਉਹੀ ਹੈ" ਬਰਨਾਰਡ ਸ਼ਾਅ ਮੇਰੇ ਕੰਨ ਵਿਚ ਆਖ ਰਿਹਾ ਸੀ 'You do'nt have **fructrations unless you have yearing for satisfaction'** ਸ਼ਾਇਦ ਕਚੀ ਉਮਰੇ ਜਿਹੜੀ ਪਵਿੱਤਰਤਾ ਪੱਲੇ ਹੁੰਦੀ ਹੈ — ਜੇ ਉਹਨੂੰ ਕੋਈ ਲੁੱਟ ਖੜੇ, ਧੋਖਾ ਦੇ ਜਾਇ, ਧੱਕਾ ਲਗੇ ਤਾਂ ਫਿਰ ਆਦਮੀ ਸਾਰੀ ਉਮਰ ਨਹੀਂ ਜੁੜਦਾ। ਉਹੀ ਪਹਿਲਾ ਭੋਗ ਜਾਂ ਸੰਜੋਗ — ਦਾ ਦੁਖਾਂਤ ਹੈ ਤੇ ਉਹੀ ਮਨੁੱਖ ਦਾ ਸੁਖਾਂਤ — ਚਾਹੇ ਉਹ ਪਹਿਲਾ ਭੋਗ ਰੰਡੀ ਦੇ ਚੁਬਾਰੇ ਗੁਆ ਆਵੇ, ਜਾਂ ਪਿੰਡ ਦੀ ਕਿਸੇ ਅਲ੍ਹੜ ਕੁੜੀ ਨਾਲ ਜਾਂ ਕਿਸੇ ਭੈਣ ਨਾਲ — ਪਵਿੱਤਰ ਲਹਿਮੇਂ ਦੇ ਗੁਆਚਣ ਦੀ ਪੀੜ ਤੁਹਾਡਾ ਆਈਡੀਅਲ ਬਣ ਕੇ ਰਹਿ ਜਾਂਦੀ ਹੈ — ਉਂਜ ਭਾਵੇਂ ਆਈਡੀਅਲ ਨਾ ਹੀ ਹੋਵੇ ਸਿਧਾ ਸੁਧ ਐਕਸਪਲਾਇਟੇਸ਼ਨ ਹੁੰਦੀ ਹੈ — ਮੈਨੂੰ ਬਹੁਤ ਐਕਸਪਲਾਇਟ ਕੀਤਾ ਗਿਆ ਹੈ।"

"ਪਰ ਤੂੰ ਲਭਦਾ ਕੀ ਏਂ ਔਰਤ 'ਚੋਂ ?"

"ਇਕ ਮਾਂ, ਇਕ ਮਹਿਬੂਬਾ, ਇਕ ਦੋਸਤ, ਇਕ ਭੈਣ, ਦੁਨੀਆਂ ਦੇ ਹੋਰ ਸਾਰੇ ਰਿਸ਼ਤੇ — ਇਤਨੇ ਰਿਸ਼ਤੇ ਮੈਨੂੰ ਕਿਸੇ ਔਰਤ 'ਚੋਂ ਲਭੇ ਨਹੀਂ — ਔਰਤ ਬਹੁਤ ਸੀਮਿਤ ਹੈ," ਜਜ਼ਬਾਤਾਂ ਦੇ ਸਾਗਰ ਵਿਚ ਲਥੇ ਸ਼ਿਵ ਦੀਆਂ ਐਕਪ੍ਰੈਸਿਵ ਸੇਜਲ ਅੱਖਾਂ 'ਚੋਂ ਮਾਣਿਆ ਹੋਇਆ ਇਸ਼ਕ ਬੇਵਫ਼ਾ ਇਸ਼ਕ ਜ਼ਾਲਮ ਇਸ਼ਕ ਤੇ ਗੁੰਮਿਆ ਹੋਇਆ ਇਸ਼ਕ ਤਲਮਲਾ ਉਠਿਆ। ਆਠਰੇ ਹੋਠਾਂ ਤੇ ਜੀਭ ਫੇਰਦਿਆਂ ਉਹ ਕਾਹਲੀ ਕਾਹਲੀ ਗੱਲ ਖ਼ਤਮ ਕਰਨੀ ਚਾਹੁੰਦਾ ਸੀ — ਉਹਦੀ ਛਾਤੀ ਪੀੜੋਂ ਪੀੜ ਹੋ ਰਹੀ ਜਾਪੀ — ਉਹਦੀ ਇਕ ਨਜ਼ਮ 'ਪੰਜ ਪੜਾ' ਦੀਆਂ ਅਖੀਰਲੀਆਂ ਤੁਕਾਂ ਮੇਰੇ ਕੰਨਾਂ ਵਿਚ ਗੂੰਜ ਗਈਆਂ — ਕਿਸੇ ਅਜਿਹੇ ਦੁਖਾਵੇਂ ਪਲ ਨੇ ਉਹਦੇ ਕੋਲੋਂ ਲਿਖਵਾਇਆ ਸੀ :

'ਫਿਰ ਵੀ ਮੈਨੂੰ ਮੌਤ ਵਾਕਣ ਹੈ ਯਕੀਨ —
ਤੂੰ ਮੇਰੀ ਅਗਲੇ ਜਨਮ ਵਿਚ ਮਾਂ ਬਣੇਂਗੀ !
ਜਾਂ ਮੇਰੀ ਤ੍ਰੀਮਤ ਦੀ ਕੁੱਖੋਂ ਤੂੰ ਜਣੇਂਗੀ !
ਜਾਂ ਮੇਰੇ ਦੁਖਾਂ ਦੀ ਬੋਤਲ ਬਣੇਂਗੀ !
ਮਾਇ ਨੀ, ਧੀਏ ਨੀ ਮੇਰੀਏ ਮਹਿਰਮੇਂ;
ਕਰ ਕੇ ਤੈਨੂੰ ਜਾ ਰਿਹਾ ਹਾਂ ਨਮਸਕਾਰ।

"ਕਦੇ ਮਾਂ ਬਣ ਕੇ ਰਹਿ ਜਾਂਦੀ ਹੈ, ਕਦੇ ਦੋਸਤ ਬਣ ਕੇ, ਪਰ ਸਾਰਾ ਕੁਝ ਤੁਹਾਡੀ ਝੋਲੀ ਵਿਚ ਨਹੀਂ ਪਾਂਦੀ। ਜੇ ਕਿਤੇ ਅਜਿਹੀ ਕੁੜੀ ਲਭ ਜਾਇ......" ਇਸ ਵਾਕ ਦਾ ਉਚਾਰਣ ਇਕ ਪੇਤਲੀ ਜਿਹੀ ਮੁਸਕਾਣ ਦਾ ਪਰਛਾਵਾਂ ਉਹਦੇ ਉਦਾਸ ਚਿਹਰੇ ਤੇ ਬੱਦਲਾਂ ਕੱਜੇ ਆਕਾਸ਼ ਤੇ ਬਿਜਲੀ ਦੀ ਲੀਕ ਪਾਂਦਾ ਲੰਘ ਗਿਆ ਤਾਂ ਮੈਂ ਇਕ ਹਜ਼ਾਰ ਜਨਮ ਲੈਣ ਨੂੰ ਤਿਆਰ ਹਾਂ। ਪਰ ਜਨਮਾਂ ਦੀ ਗੱਲ ਵੀ ਕੌਣ ਜਾਣੇ ? ਕਿਸੇ ਜਨਮ ਵਿਚ ਕੁਝ ਨਾ ਮਿਲਿਆ ਤਾਂ ਅਗਲੇ ਜਨਮ ਦੀ ਕੌਣ ਜਾਣੇ ? ਜ਼ਿੰਦਗੀ ਦੀ ਕਿਤਾਬ ਉਲਟੇ ਪਾਸੋਂ ਪੜ੍ਹੀਏ ਤਾਂ ਚੰਗੀ ਲਗਦੀ ਹੈ। ਸ਼ੁਰੂ ਤੋਂ ਸ਼ੁਰੂ ਕਰੀਏ ਤਾਂ ਬੜਾ ਦੁਖ ਲਗਦਾ ਹੈ — ਸਭ ਅੱਖਰ ਆਉਂਦਿਆਂ ਪੜ੍ਹਨ ਨੂੰ ਜੀਅ ਨਹੀਂ ਕਰਦਾ — ਜਮਾਤ ਦਾ ਮਨੀਟਰ ਰਹਿ ਕੇ ਵੀ ਦਿਲ ਨਹੀਂ ਲਗਦਾ — ਤੇਰੀ ਵੀ ਗਲ ਛੱਡ —

'ਅਬ ਕੇ ਬਿਛੜੇ ਹੂਏ ਸ਼ਾਇਦ ਕਭੀ ਖ਼ਾਬੋਂ ਮੇਂ ਮਿਲੇਂ
ਜੈਸੇ ਸੂਖੇ ਹੂਏ ਫੂਲ ਕਿਤਾਬੋਂ ਮੇਂ ਮਿਲੇਂ।'

(ਇਸ ਲੜੀ ਦਾ ਹਿਸਾ 'ਰਾਤ ਪੈਣ ਤੋਂ ਪਹਿਲਾਂ' ਅਗਲੇ ਅੰਕ ਵਿਚ ਪੜ੍ਹੋ)

●

# Doctor and wife : strengthen Punjabi ties

Britain is a world in miniature, where people of different races, cultures, religions languages and personalities are striving to live together in peaceful and purposeful co-existence. This society can only be sustained by understanding, toleration and goodwill among its people.

Two Bundellsands residents who are making significant contributions to reach these aims are Dr. Gopal Puri and his wife Mrs. Kailash Puri, of 36 Merrilocks Road. Not only do they write and edit Roopvati — the only family magazine in English and Punjabi — but they are hoping, through the publication, to organise cultural exchange visits for students, teachers and poets to England and India.

The first person to undertake one of these sponsored goodwill tours, well-known Indian poet Shiv Kumar, arrived at the home of Dr. Puri last friday. And the event — an Anglo-Punjabi poetry evening — proved to be a great success. Local writers Spencer Leigh and Nigel Walker passed some piquant social comments in verse about slums, poverty and environmental pollution. Mr. Kumar sang specially-selected romantic poems in his own language, which had been written by Mrs. Puri.

Crosby's Mayor and Mayoress (Councillor Tom Beswarick and Councillor Mrs. Rita Beswarick), said **they were very impressed with the Punjabi poems and they praised the efforts of Dr. and Mrs. Puri to promote understanding and tolerance.**

Dr. Puri said that if Mr. Kumar's tour proved successful, Roopvati magazine would sponsor a British poet to go to India on a return exchange visit. He added that, if there was enough interest, the magazine would later sponsor group of people to exchange journeys between the two countries.



On Behalf of the International Punjabi Society, Sardar Meharban Singh Dupia its Hony. General Secretary is seen presenting a Cheque of Rs. 20,000 for National Defence Fund to Shri Baleshwar Pershad, Lt. Governor of Delhi, at a function held in the Chelmsford Club, New Delhi. The amount was raised by the Society by staging a play and cultureal programmes in the capital.

# SHIV KUMAR : SUPERSTAR

**By : Spencer Leigh.**

Some two months ago Dr. Gopal Puri telephoned me and asked me to look in at his house. Knowing that the Puris are always planning interesting events, I went round there as quickly as I could. I was not mistaken. This time the Punjabi poet, Shiv Kumar, was coming to England and he would be based at the Puris house in crosby. The Puris were going to arrange events all over the country for him where he would meet the Indian community, but they felt that we Anglo-Saxons should also be able to sample his talents. This is where I came in and having spoken to Harold Hikins, the wheels were soon put in motion for a poetry event in the centre of Liverpool.

When Shiv Kumar arrived, I was invited around to meet him. I took Nigel Walker with me who is one of the most original Poets working on Merseyside. We were instantly impressed with Shiv. He was very friendly. He told us about poetry in India and in return he wanted to know about poetry in England. He was not very well acquainted with contemporary British poetry although he was full of praise for "Ariel" the very fine collection by the late Syliva Plath.

This discussion naturally drifted into an impromptu poetry recital. Nigel, Shiv, Kailash and myself all recited poems. Shiv also sang us one of his songs. I didn't understand a word of what he was singing but he sang with such clarity and conviction that you couldn't help but be impressed. His presentation was so strong that it was easy to see why he was a major poet in India.

We told Kailash Puri of the arrangements that had been made for the poetry reading in Liverpool, and in return Kailash told us of a private reading that she was holding at her house. There would be a select audience which would include the Mayor and Mayoress of Crosby, Councillor and Mrs. Tom Beswarwick. This evening was to be on June 9th and I was asked to be the master of ceremonies. You will see a picture taken in the garden a few minutes before the reading. The reason I am not in the picture is because I was fulfilling my duties telephoning a missing poet. When I'd made the call, I looked out of the window and saw the photographer disappearing down the path.

The audience was soon assembled and we were ready to begin the evening. I was a bit apprehensive about reading my poems to such an august gathering, but I need not have worried as they could not have been more friendly. I started the evening by reading a few light-hearted poems. One was about some handkerchiefs that were being sold in a local store. They were rather special handkerchiefs as they had a picture of one of the Beatles in each corner. The verse went,

"Jhon, George, Ringo, Paul,
All laid out on a handkerchief stall,
One fan shouted "We love you !!"
But now it's "Ringo — atishooo !!"

Next it was the turn of Nigel Walker. He sat down to recite his poems and had a quiet style that compels attention. I was particularly impressed with his "Diary Poem", which he wrote to show that poets are completely normal human beings. Some people think otherwise ! It goes through a week in his life. At times it's romantic ("I kiss you/as if it were the first time/we'd performed the miracle"), at others hopeless ("The weekend seems/ an age away) and at others hopeful ("the tree opposite/has buds on it"). All the pathos and humour of the poem culminates in the entry for Saturday. It is so unexpected and yet so obvious and somehow sums up what life is all about. This all sounds very grand but the entry for Saturday is a shopping list. No more and no less. Here it is —

"½ dozen eggs.
2 lb. flour (self-raising).
2lb. sugar.
½lb. Wensely Dale cheese.
Packet of cornflakes.
Box of Brillo pads.
Tin of fruit (peaches or apricots will do).
Baked beans (2 tins).
Instant whip.
Loaf of bread (thin sliced).
And don't forget to pay the milkman."

That extract will also give the readers in India a chance to compare their shopping lists with ours;

It was now the turn of the Indian poets and I'm afraid that I won't be able to do them justice in this review as, not knowing the language, I am not able to quote from their poems. First we had Mr. Birk who had travelled from Coventry to be with us. He has a fine voice and a fine mind and he sang us two songs which displayed his



**The Mayor and Mayoress (Councillor Tom Beswarick and Councillor Mrs. Rita Beswarick), pose for a photograph with poets and some guests at the Anglo-Punjabi poetry evening at the home of Dr. an l Mrs. G. S. Puri.**

well-developed control and sense of timing.

Then we had Kailash Puri herself. She is of course used to reading her poems to English audiences. She has found it best to read the Punjabi version first in order that the audience may guess what the poem is about ! She even has a poem about an English poetry reading but she did not read this here. She read a good poem "Daily" with great conviction.

After that we had a break and cocktails were served to the party. During drinks people talked freely about Indian culture, poetry, drama dance. At this time children of Mr. & Mrs. Puri with their friends arrived from London. Their son Shamy is a Lecturer in University College and daughter Kiran Asstt. Community Relations Office. They are both immensely interested like their parents in Indian and British cultural meetings.

Dr. Puri then introduced Shiv Kumar to the audience. He told us of the awards that he had won in India. In particular Shiv Kumar had won the highest award in Punjabi literature when he was only 27. He made a good joke likening Shiv to the Beatles and then Shiv took the floor.

He did not have any translations of his work available, but he said that **love was the same in all languages** and so we should be able to pick up the gist of his work. Still the audience wanted more and begged for a translation. Here Dr. Puri was able to help out and there was some delightful repartee between the two personalities.

**Shiv Kumar was most impressive. His voice is very fine and at times it is almost breaking with sadness. I was very moved by it, all and greatly impressed by his virtuosity. So too was the Mayor who thanked one and all for the evening and confessed that he hadn't even been to an English petry reading before !**

After the reading we sat around talking and drinking and once again Shiv was the centre of attention. He did an instant translation of a poem that an English girl, Ciranna Ord, had brought along entitled "My Master Is A Lady". He told her that he would get it into print in India.

We made arrangements for the poetry reading that we were having in Liverpool the following week and also for Shiv to read some poems for us on our local radio station. I,ll be telling you all about that next month.



ਦੇਵਿੰਦਰ ਅਮਨ

## ਗਵਾਹ

ਮੌਤ ਨੂੰ ਚੇਤੇ ਰਖੋ
ਤੇ ਫਿਰ ਗੁਨਾਹ ਹੁੰਦੇ ਨਹੀਂ।
ਬੰਦਿਆਂ ਦੇ ਹੱਥ ਤੋਂ
ਬੰਦੇ ਤਬਾਹ ਹੁੰਦੇ ਨਹੀਂ !

ਰਾਤ ਦੀ ਕਾਲਖ ਦੇ ਵਿਚ
ਚਾਨਣ ਹੀ ਚਾਨਣ ਹੈ ਪਿਆ
ਦਸੋ ਕਿਹੜੇ ਦਿਵਸ ਨੇ
ਜਿਹੜੇ ਸਿਆਹ ਹੁੰਦੇ ਨਹੀਂ !

ਮੈਂ ਵਫ਼ਾ ਕਰਦਾ ਰਹਾਂ
ਸਹਿ ਸਹਿ ਕੇ ਤੇਰੀ ਹਰ ਜਫ਼ਾ
ਸੋਹਣਿਆ ! ਦੁਨੀਆਂ ਦੇ ਵਿਚ
ਐਸੇ ਨਿਬਾਹ ਹੁੰਦੇ ਨਹੀਂ।

ਆਸ਼ਕਾਂ ਦੇ ਦਾਮਨਾਂ 'ਤੇ
ਦਾਗ਼ ਲਗਦੇ ਨੇ ਭਲੇ
ਵਧਦੇ ਜਾਂਦੇ ਉਮਰ ਭਰ
ਪਰ ਇੰਤਹਾ ਹੁੰਦੇ ਨਹੀ !

ਬੜਾ ਭੋਲਾ ਹੈ 'ਅਮਨ'
ਕਿਨ੍ਹਾਂ ਦੇ ਵਲ ਤੱਕਦਾ ਪਿਐਂ ;
ਆਪਣੇ ਕਾਤਿਲ ਕਦੀ,
ਆਪਣੇ ਗਵਾਹ ਹੁੰਦੇ ਨਹੀਂ !

ਗੁਰਮੁਖ ਸਿੰਘ ਮੁਸਾਫ਼ਰ

## ਅੰਜੇਲਾ ਡੇਵਿਸ

❀

ਗੋਰੇ ਗੋਰੇ ਮੂੰਹਾਂ ਉੱਤੇ
ਕਾਲੇ ਦਿਲ ਦੇ ਦਾਗ਼
ਉੱਭਰ ਰਹੇ
ਸਦੀਆਂ ਤੋਂ ।
ਅਮਰੀਕਾ ਦੇ
ਨਵੇਂ ਵਿਗਿਆਨੀਂ
ਨਵੇਂ ਨਵੇਂ ਚੰਨ
ਚਮਕਾਉਣ ਵਿਚ
ਰੁੱਝੇ ਰਹੇ,
ਪਰ —
ਇਹ ਕਾਲੇ ਧੱਬੇ
ਏਸ ਚਮਕ ਵਿਚ
ਹੋਏ ਹੋਰ ਉਜਾਗਰ ।
"ਪ੍ਰਧਾਨ ਕੈਨੇਡੀ"
"ਮਾਰਟਿਨ ਲੂਥਰ ਕਿੰਗ"
ਗੋਰਾ ਕਾਲਾ
ਲਹੂ ਦੁਹਾਂ ਦਾ ਲਾਲ ।
ਇਸ ਲਾਲੀ 'ਚੋਂ
ਚਮਕ ਪਏ
'ਲਿਕਨ' ਦੇ ਉਹ
ਮਨੁਖਤਾ ਬਾਰੇ
ਸਦੀਆਂ ਪਹਿਲੇ
ਬੋਲੇ ਬੋਲ —
ਖ਼ੂਨ ਨਾਲ ਜੋ
ਲਿਖੇ ਪਏ ਸੀ ।
ਕਾਲੇ ਰੰਗ ਦੇ
ਗੋਰੇ ਦਿਲ ਵਿਚ
ਸੱਜਰੀ ਕਿਰਨ —
ਚਿੰਗਾਰੀ ਭਖੀ,
ਇਕ ਵੇਰਾਂ
ਅੱਖਾਂ ਚੁੰਧਿਆਈਆਂ;
ਇਉਂ ਦਿੱਸਿਆ
ਜਿਉਂ ਭਾਂਬੜ ਦੇ ਵਿਚ
ਧੁੰਦ ਨਫ਼ਰਤ ਦੀ ਖੱਪੀ ।
ਵਿੱਦਿਆ-ਘਰ ਦੇ
ਘੇਰੇ ਵਿਚ ਹੀ,
ਪ੍ਰੀਖਿਆ ਦੇ ਮਜ਼ਮੂਨਾਂ ਨਾਲ —
ਰੰਗ-ਨਸਲ ਦੇ
ਅਭਿਮਾਨਾਂ ਦਾ
ਨਿੱਤ ਵਤੀਰਾ
ਤੱਕਿਆ,
ਸੁਣਿਆ,
ਘੋਖ ਲਿਆ ।
ਗ਼ੈਰਤ-ਮੰਦੀ—
ਇਕ ਵਡਾ ਇਲਜ਼ਾਮ
ਰੋਹ ਦਾ ਫੁੱਟਣਾ,
ਜੱਜਾਂ ਪਾਰਖੂਆਂ ਦੀ
ਨਿਰਣੇ-ਸ਼ਕਤੀ
ਜਿਸ ਨੇ ਟੁੰਬੀ,
ਇਲਜ਼ਾਮ ਲਾਣ ਵਾਲੇ ਨੂੰ
ਆਪਣੀ ਸਫ਼ਾਈ ਦੇਣ ਦਾ
ਮੌਕਾ
ਮੁਲਜ਼ਮ ਰਾਹੀਂ ਮਿਲ ਗਿਆ ।
ਅਮਰੀਕਾ ਦਾ
ਸਿਆਸਤ-ਦਾਨ
ਇਸ ਕੰਜਕ ਦਾ
ਕਿਉਂ ਨਾ ਕਰੇ ਧੰਨਵਾਦ ?
ਨਵੇਂ ਸਾਜ਼ 'ਤੇ
ਬੋਲ ਪੁਰਾਣੇ
ਬੋਲਣ 'ਤੇ ਪਾਬੰਦੀ ਕਿਉਂ ?
ਗੁਨਾਹ ਨਹੀਂ ਹੈ
ਨਾ ਨੇਮਾਂ ਦਾ ਭੰਗ ;
ਹੁਣ
ਇਹ ਕੋਝੇ ਦਾਗ਼ ਵੀ
ਸ਼ਾਇਦ
ਦਿੱਸਣ ਬਣ ਕੇ
ਖ਼ੂਬ-ਰੂਈ ਦੇ ਤਿਲ ।
ਗੋਰਾ ਹੈ ਜਾਂ ਕਾਲਾ
ਲਹੂ ਦੁਹਾਂ ਦਾ
ਸੂਹਾ ਲਾਲ ।

---



ਸ਼ਿਵ ਕੁਮਾਰ

## ਪੁਰਾਣੀ ਪੁਰਾਣੀ ਅੱਖ

ਸ਼ਿਵ ਕੁਮਾਰ ਦੀ ਇਕ ਪੁਰਾਣੀ ਕਵਿਤਾ,
ਜੋ ਇਥੇ ਬੜੀ ਸਲਾਹੀ ਗਈ।

ਪੁਰਾਣੀ ਅੱਖ ਮੇਰੇ ਮੱਥੇ 'ਚੋਂ ਕਢ ਕੇ
ਸੁੱਟ ਦਿਉ ਕਿਧਰੇ
ਇਹ ਅੰਨ੍ਹੀ ਹੋ ਚੁਕੀ ਹੈ
ਮੈਨੂੰ ਇਸ ਅੱਖ ਸੰਗ
ਹੁਣ ਆਪਣਾ ਆਪਾ ਵੀ ਨਹੀਂ ਦਿਸਦਾ
ਤੁਹਾਨੂੰ ਕਿੰਜ ਵੇਖਾਂਗਾ
ਬਦਲਦੇ ਮੌਸਮਾਂ ਦੀ ਅੱਗ ਸਾਵੀ
ਕਿੰਜ ਸੇਕਾਂਗਾ ?

ਇਹ ਅੱਖ ਕੈਸੀ ਹੈ ਜਿਸ ਵਿਚ
ਪੁੱਠੇ ਚਮਗਿੱਦੜਾਂ ਦਾ ਵਾਸਾ
ਤੇ ਪੁਸ਼ਤੋ-ਪੁਸ਼ਤ ਤੋਂ ਜੰਮੀ ਹੋਈ
ਬੁੱਢੀ ਨਿਰਾਸ਼ਾ ਹੈ
ਨਾ ਇਸ ਵਿਚ ਦਰਦ ਹੈ ਰਾਈ
ਤੇ ਨਾ ਚਾਨਣ ਹੀ ਮਾਸਾ ਹੈ।

ਇਹ ਅੱਖ ਮੇਰੇ ਆਦਿ-ਪਿਤਰਾਂ ਨੂੰ
ਸਮੁੰਦਰ 'ਚੋਂ ਜਦੋਂ ਲੱਭੀ
ਉਹਨਾਂ ਸੂਰਾਂ ਦੇ ਵਾੜੇ ਵਿਚ
ਤੁੱਕੀ ਬੋਅ 'ਚ ਆ ਦੱਬੀ
ਤੇ ਮੇਰੇ ਜਨਮ-ਫਿਣ ਵੇਲੇ
ਮੇਰੇ ਮੱਥੇ 'ਚ ਆ ਗੱਡੀ
ਤੇ ਫਿਰ ਸੂਰਾਂ ਦੇ ਵਾੜੇ ਵਿਚ
ਕਈ ਦਿਨ ਢੋਲਕੀ ਵੱਜੀ !

ਤੇ ਫਿਰ ਸੂਰਾਂ ਦੇ ਵਾੜੇ ਨੂੰ
ਮੈਂ ਇਕ ਦਿਨ ਕਹਿੰਦਿਆਂ ਸੁਣਿਆ :
"ਇਹ ਅੱਖ ਲੈ ਕੇ ਕਦੇ ਵੀ ਏਸ ਘਰ 'ਚੋਂ
ਬਾਹਰ ਜਾਈਂ ਨਾ
ਜੇ ਬਾਹਰ ਜਾਏਂ ਤਾਂ ਪੁੱਤਰਾ
ਕਦੇ ਇਹਨੂੰ ਗਵਾਈਂ ਨਾ
ਇਹ ਅੱਖ ਜੱਦੀ ਅਮਾਨਤ ਹੈ
ਇਹ ਗੱਲ ਬਿਲਕੁਲ ਭੁਲਾਈਂ ਨਾ
ਤੇ ਕੁਲ ਨੂੰ ਦਾਗ਼ ਲਾਈਂ ਨਾ।

"ਇਸ ਅੱਖ ਸੰਗ ਖੂਹ 'ਚ ਤਾਰੇ ਵੇਖ ਲਈਂ
ਸੂਰਜ ਨਾ ਪਰ ਵੇਖੀਂ
ਇਸ ਅੱਖ ਦੇ ਗਾਹਕ ਲੱਖਾਂ ਮਿਲਣਗੇ
ਪਰ ਅੱਖ ਨਾ ਵੇਚੀਂ
ਬਦਲਦੇ ਮੌਸਮਾਂ ਦੀ ਅੱਗ ਸਾਵੀ
ਕਦੇ ਨਾ ਸੇਕੀਂ।"

ਇਹ ਅੱਖ ਲੈ ਕੇ ਜਦੋਂ ਵੀ ਮੈਂ ਕਿਤੇ
ਪਰਦੇਸ ਨੂੰ ਜਾਂਦਾ*
ਮੇਰੇ ਕੰਨਾਂ 'ਚ ਪਿਤਰਾਂ ਦਾ
ਕਿਹਾ ਹਰ ਬੋਲ ਕੁਰਲਾਂਦਾ
ਤੇ ਮੈਂ ਮੱਥੇ 'ਚੋਂ ਅੱਖ ਕੱਢ ਕੇ
ਸਦਾ ਬੋਝੇ 'ਚ ਪਾ ਲੈਂਦਾ !

ਮੈਂ ਕੋਈ ਸੂਰਜ ਤਾਂ ਕੀ
ਸੂਰਜ ਦੀਆਂ ਕਿਰਨਾਂ ਵੀ ਨਾ ਤੱਕਦਾ
ਹਮੇਸ਼ਾ ਖੂਹ 'ਚ ਰਹਿੰਦੇ ਤਾਰਿਆਂ
ਦੇ ਨਾਲ ਹੀ ਹੱਸਦਾ

* ਪ੍ਰਦੇਸ (ਇੰਗਲੈਂਡ) ਵਿਚ ਇਸ ਅੱਖ ਦੀ ਬੜੀ ਚਰਚਾ ਹੋ ਰਹੀ ਹੈ। ਇਹ ਪੰਜਾਬ ਦੇ ਵਾਰਸ ਸ਼ਾਹ ਤੇ ਬੁਲ੍ਹੇ ਸ਼ਾਹ ਦੀ ਅੱਖ ਹੱਸ ਹੱਸ ਕੇ ਆਪਣਾ ਪ੍ਰਗਟਾਵਾ ਕਰ ਰਹੀ ਹੈ। ਇਸ ਪੁਰਾਣੀ ਅੱਖ ਨੇ ਇਥੇ ਬਹੁਤ ਕੁਝ ਨਵਾਂ ਦੇਖਿਆ ਹੈ। ਸੁਣਿਆ ਹੈ, ਘੋਖਿਆ ਹੈ। ਆਸ ਕੀਤੀ ਜਾਂਦੀ ਹੈ ਕਿ ਇਸ ਦੀ ਜਗਾਹ ਹੁਣ ਜੋ ਨਵੀਂ ਅੱਖ ਚਮਕੇਗੀ, ਤਾਂ ਇਸ ਵਿਚ ਵਲਾਇਤੀ ਕਲਚਰ ਦੀ ਵੀ ਲਿਸ਼ਕ ਹੋਵੇਗੀ। — ਗੋਪਾਲ

ਤੇ ਬਲ ਕੇ ਬੁਝ ਗਈ ਅੱਖ ਸੰਗ
ਕਈ ਰਾਹੀਆਂ ਨੂੰ ਰਾਹ ਦਸਦਾ !

ਪਰ ਅਜ ਇਸ ਅੱਖ ਨੂੰ
ਮੱਥੇ 'ਚ ਲਾ ਜਦ ਆਪ ਨੂੰ ਲੱਭਿਆ
ਮੈਨੂੰ ਮੇਰਾ ਆਪ ਨਾ ਲੱਭਿਆ
ਮੈਨੂੰ ਮੇਰੀ ਅੱਖ ਪੁਰਾਣੀ ਹੋਣ ਦਾ
ਧੱਕਾ ਜਿਹਾ ਲੱਗਿਆ
ਤੇ ਹਰ ਇਕ ਮੋੜ 'ਤੇ ਮੇਰੇ ਪੈਰ ਨੂੰ
ਠੇਡਾ ਜਿਹਾ ਵੱਜਿਆ !

ਮੇਰੇ ਮਿੱਤਰੋ ! ਮੇਰੇ ਇਸ ਦੋਸ਼ ਨੂੰ
ਮੇਰੇ 'ਤੇ ਹੀ ਛਡੋ
ਤੁਸੀਂ ਹੋਛੇ ਬਣੋਗੇ
ਜੇ ਮੇਰੇ ਪਿਤਰਾਂ ਦੇ ਮੂੰਹ ਲੱਗੋ
ਤੁਸੀਂ ਕੁੱਤਿਆਂ ਦੀ ਪਿੱਠ 'ਤੇ ਬੈਠ ਕੇ
ਜਲੂਸ ਨਾ ਕਢੋ
ਤੇ ਲੋਕਾਂ ਸਾਹਮਣੇ ਮੈਨੂੰ
ਤੁਸੀਂ ਅੰਨ੍ਹਾਂ ਤਾਂ ਨਾ ਸੱਦੋ
ਸਗੋਂ ਮੈਨੂੰ ਤੁਸੀਂ ਸੂਰਾਂ ਦੇ ਵਾੜੇ
ਤੀਕ ਤਾਂ ਛੱਡੋ
ਮੈਂ ਸ਼ਾਇਦ ਗੁੰਮ ਗਿਆ ਹਾਂ ਦੋਸਤੋ
ਮੇਰਾ ਘਰ ਕਿਤੋਂ ਲੱਭੋ ।

ਮੈਂ ਇਹ ਅੱਖ ਅਜ ਹੀ
ਸੂਰਾਂ ਨੂੰ ਜਾ ਕੇ ਮੋੜ ਆਵਾਂਗਾ
ਤੇ ਆਪਣੇ ਸੀਸ ਵਿਚ
ਬਲਦੀ, ਸੁਲਗਦੀ ਅੱਖ ਉਗਾਵਾਂਗਾ
ਜੋ ਰਾਹ ਸੂਰਜ ਨੂੰ ਜਾਂਦਾ ਹੈ
ਤੁਹਾਡੇ ਨਾਲ ਜਾਵਾਂਗਾ
ਬਦਲਦੇ ਮੌਸਮਾਂ ਦੀ ਅੱਗ
ਤੁਹਾਡੇ ਨਾਲ ਸੇਕਾਂਗਾ !
ਬਦਲਦੇ ਮੌਸਮਾਂ ਦੀ ਅੱਗ
ਤੁਹਾਡੇ ਨਾਲ ਖਾਵਾਂਗਾ !

੦

## ਦੋ ਕਵਿਤਾਵਾਂ

**ਗੁਰਦਿਆਲ ਸਿੰਘ ਕੰਵਲ, ਕੈਨੇਡਾ**

### ਮੈਂ ਤੇ ਤੂੰ

ਮਹਿੰਦਰ ਦੋਸਾਂਝ ਦੇ ਨਾਂ

ਮੈਂ,
ਕਿਸ ਲਈ ਤੇਰੇ ਕੋਲ ਆਇਆ ਹਾਂ — ਪਤਾ ਨਹੀਂ ?
ਦਰਦ — ਗੁੱਸਾ ਤੇ ਪਿਆਰ
ਹੋਰ ਕੁਝ ਨਹੀਂ — ਸਿਰਫ਼ ਖ਼ਾਲੀ ਹੱਥ —
ਨੰਗਾ ਬਦਨ
ਜੇ ਸਾਥ ਹੈ ਤਾਂ
ਸਿਰਫ਼ ਅੱਖਾਂ ਦੇ ਅੱਗੇ
ਤੇਰੀ ਤਸਵੀਰ — ਤੇਰਾ ਨਾਂ
ਚੁੱਪ ਬੈਠਾ ਹਾਂ
ਹਰਕਤ ਦਿਲ ਤੇ ਉਂਗਲਾਂ 'ਚ ਪੈਦਾ ਹੁੰਦੀ ਹੈ
ਪਰ ਤੂੰ ਮੇਰੀ ਨੀਂਦ
ਜਿਸ ਨੀਂਦ ਨੂੰ ਛੇੜਨਾ
ਗੁਨਾਹ ਸਮਝਦਾ ਹਾਂ

੨.

ਬਦਲਾਂ ਦੇ ਪ੍ਰਛਾਵਿਆਂ 'ਚ ਚਿੱਟੇ ਪੰਛੀ ਤੱਕਦਾ ਹੈ
ਕਾਲਿਆਂ ਹਨੇਰਿਆਂ
ਤੂਫ਼ਾਨਾਂ 'ਚ ਉਸ ਦਾ ਘਰ ਹੈ
ਮਜ਼ਦੂਰਾਂ ਦਾ ਡੁਲ੍ਹਦਾ ਖ਼ੂਨ
ਸੋਚਾਂ ਦਾ ਵਿਸ਼ਾਲ ਘੇਰਾ —
ਉਹ ਪੁੱਤਰ ਤੋਂ ਲੈ ਕੇ ਪਤੀ ਤਕ
ਪਤੀ ਤੋਂ ਲੈ ਕੇ ਬਾਪ ਤਕ
ਆਪਣੇ ਫ਼ਰਜ਼ਾਂ ਨੂੰ ਜਾਣਦਾ ਹੈ
ਉਸ ਦੀ ਕਵਿਤਾ — ਖੇਤਾਂ ਦੀ ਰਾਣੀ ਹੈ
ਉਹ ਯੁੱਧ 'ਚ ਕੁੱਦਣਾ ਮੰਗਦਾ ਹੈ
ਪਰ ਇਸ ਤੋਂ ਪਹਿਲਾਂ
ਸ਼ਿਹਤ ਸ਼ਾਹੀਆਂ ਦੀ ਲੋੜ ਹੈ
ਮੈਂ ਉਸ ਦਾ ਮਿੱਤਰ ਤੋਂ ਲੈ ਕੇ
ਦੁਸ਼ਮਣ ਤੱਕ ਸਾਥੀ ਹਾਂ

✱




# ਤੀਹਾਂ ਦੀ ਜ਼ਰਬ


**ਸਵਰਨ ਚੰਦਨ, ਸਾਊਥਾਲ**


❀

"ਬੱਲੇ ਬਈ ਜੈਲ ਸਿਹਾਂ ਆ ਗਿਆਂ। ਮੈਨੂੰ ਤਾਂ ਘੰਟਾ ਹੋ ਗਿਆ ਪੱਬ 'ਚ ਬੈਠਿਆਂ ਨੂੰ। ਮੈਂ ਕਿਹਾ ਬਈ ਹੁਣ ਵੀ ਆਉਂਦਾ, ਹੁਣ ਵੀ ਆਉਂਦਾ। ਪਰ ਤੂੰ ਪਤਾ ਨਹੀਂ ਕਿਹੜੀ ਕਮਾਦੀ ਲਗ ਪਿਉਂ ਪੀੜਨ। ਚਲੋ ਔ ਰੈਟ ਆ। ਲੇ ਕੁਰਸੀ ਤੇ ਬਹਿ ਜਾ ਤੇ ਇਹ ਦੱਸ ਬਈ ਪੀਣੀ ਕਿਹੜੀ ਊ। ਗੀਨਸ-ਐਲਡ, ਰਿੱਡ ਬਾਰਲ ਕਿ ਕੋਈ ਹੋਰ। ਮੈਂ ਤਾਂ ਕੰਮ ਤੋਂ ਸਿੱਧਾ ਇਥੇ ਈ ਆ ਗਿਆ ਸਾਂ ਤੇ ਹੁਣ ਤਾਈਂ ਗੀਨਸ ਐਲਡ ਦੇ ਦੋ ਪਿੰਟ ਪੀ ਵੀ ਡੁਲਦੇ ਈ। ਅੱਛਾ ਦੱਸ ਫਿਰ ਕਿਹੜੀ ਲਿਆਵਾਂ ?"

"ਚਲ ਮੇਰੇ ਲਈ ਵੀ ਗੀਨਸ ਐਲਡ ਈ ਲੈ ਆ। ਵਾਹਵਾ ਸਾਲੀ ਗੰਨੇ ਦੇ ਰਸ ਅਰਗੀ ਬਣ ਜਾਂਦੀ ਐ। ਨਾਲੇ ਮੈਨੂੰ ਤਾਂ ਸੁਆਦ ਜਿਹਾ ਵੀ ਇਹਦੇ ਨਾਲ ਹੀ ਆਉਂਦੈ। ਏਦਾਂ ਕਰ, ਆਹ ਆਵਦਾ ਗਲਾਸ ਰਹਿਣ ਦੇ ਪਿਆ ਟੇਬਲ ਤੇ ਮੈਂ ਵੀ ਕਾਉਂਟੇ ਤਾਈਂ ਤੇਰੇ ਨਾਲ ਈ ਚਲਦਾਂ। ਮੈਂ ਕੰਮ ਤੋਂ ਆਇਆ ਤਾਂ ਸਿਧਾ ਤੇਰੇ ਕੋਲ ਈ ਸਾਂ, ਪਰ ਯਾਰਾ ਗੁਲਾਬ ਸਿਹਾਂ ਰਾਹ 'ਚ ਸਾਲਾ ਹੋਰ ਈ ਚੰਨ ਚੜ੍ਹ ਗਿਆ......"

"ਉਏ ਕਿਹੜਾ ਚੰਨ ਚੜ੍ਹ ਗਿਆ ? ਕੀ ਹੋ ਗਿਆ ਚੰਨ ਨੂੰ। ਮੈਂ ਤਾਂ ਊਂ ਈ ਕਦੇ ਵਲੈਤ ਵਿਚ ਚੰਨ ਵੇਖਿਆ ਈ ਨਹੀਂ।"

"ਆਹ ਫੜ ਲਿਆ ਗਲਾਸ। ਤੇ ਫੇਰ ਮੈਂ ਤੈਨੂੰ ਦਸਾਂ ਬਈ ਕਿਹੜਾ ਚੰਨ। ਚੰਨ ਤਾਂ ਏਥੇ ਸਾਲੇ ਨਿੱਤ ਚੜ੍ਹਦੇ ਐ, ਪਰ ਊਂ ਤੈਨੂੰ ਈ ਨਹੀਂ ਦੀਂਹਦੇ। ਕਦੇ ਘਰੋਂ ਬਾਹਰ ਨਿਕਲੇ ਤਾਂ ਵੇਖੇਂ ਤੇ ਵੇਖ ਲਈਂ ਕਿਸੇ ਦਿਨ ਜਿਹਾ ਚੜ੍ਹਨਾ ਈ ਨਾ ਬੱਸ ਫੇਰ ਚੜ੍ਹਿਆ ਈ ਰਹਿਣਾ।"

"ਉਏ ਜੈਲਿਆ ਤੂੰ ਤੇ ਬੁਝਾਰਤਾਂ ਈ ਪਾਈ ਜਾਨੈਂ। ਮੈਨੂੰ ਤੇ ਐਂ ਲਗਦਾ ਪਈ ਜੇ ਤੈਂ ਇਕ ਅੱਧਾ ਚੰਨ ਹੋਰ ਚੜ੍ਹਦਾ ਵੇਖ ਲਿਆ ਤਾਂ ਕਵੀਸ਼ਰ ਬਣਿਆ ਲੈ। ਸਿਧੀ ਤਰ੍ਹਾਂ ਗੱਲ ਸਾਲੀ ਦੇ ਮੂੰਹ ਤੋਂ ਚਾਦਰ ਲਾਹ। ਕਿਦਾਂ ਸਜ ਵਿਆਹੀ ਆਂਙੂ ਢੱਕੀ ਤੁਰਿਆ ਜਾਂਦੇ। ਜੇ ਅੱਜੇ ਕੁਝ ਸਰੂਰ 'ਚ ਆ ਕੇ ਦਸਣਾ ਤਾਂ ਫੇਰ ਭਾਵੇਂ ਢੱਕੀ ਖਰ ਨਵਾਬਜ਼ਾਦੀ ਨੂੰ। ਉਦਾਂ ਚੰਨ ਤਾਂ ਅਜ ਮੈਂ ਵੀ ਇਕ ਵੇਖਿਆ ਸੀ, ਪਰ ਚੜ੍ਹਦਾ ਨਹੀਂ। ਉਹ ਮੇਰੇ ਵੇਖਣ ਤੋਂ ਪਹਿਲਾਂ ਈ ਚੜ੍ਹਿਆ ਹੋਇਆ ਸੀ।"

"ਅੱਛਾ ! ਫਿਰ ਏਦਾਂ ਕਰ ਪਹਿਲਾਂ ਤੂੰ ਦਸ ਲਾ ਬਈ ਕਿਹੜਾ ਚੰਨ ਵੇਖ ਕੇ ਆਇਆ ਜਾਂ ਕਿਹੜਾ ਚੰਨ ਚੜ੍ਹਾ ਕੇ ਆਇਆਂ ਫੇਰ ਮੈਥੋਂ ਪੁੱਛੀਂ। ਔ ਰੈਟ।"

"ਔ ਰੈਟ ! ਗੱਲ ਏਦਾਂ ਹੋਈ ਬਈ ਅੱਜ ਸਾਡੀ ਫੈਕਟਰੀ ਵਿਚ ਦੋ ਪਾਕਿਸਤਾਨੀ ਮੈਨ ਆ ਕੇ ਲਗੇ ਆ। ਮੈਨ ਤਾਂ ਕਾਹਦੇ ਆ ਬੋਈ ਆ ਬੋਈ। ਕੰਮ ਕੁੰਮ ਤਾਂ ਉਨੀ ਕੀ ਕਰਨਾ ਸੀ ਬਸ ਸਾਰਾ ਦਿਨ ਰੰਨਾਂ ਦੇ ਮਗਰ ਈ ਫਿਰਦੇ ਰਹੇ ਆ। ਕਦੇ ਕਿਸੇ ਕੁੜੀ ਕੋਲ ਕਦੇ ਕਿਸੇ ਕੁੜੀ ਕੋਲ। ਆਪਣੀਆਂ ਇੰਡੀਅਨ ਕੁੜੀਆਂ ਵੀ ਕੰਮ ਕਰਦੀਆਂ ਉਥੇ ਤੈਨੂੰ ਪਤਾ। ਉਨ੍ਹਾਂ ਸਾਲਿਆਂ 'ਚੋਂ ਇਕ ਦੇ ਤਾਂ ਇੰਡੀਅਨ ਕੁੜੀ ਨੂੰ ਮੁਸ਼ਕਾ ਲਿਆ ਈ ਤੇ ਦੂਸਰੇ ਨੇ ਗੋਰੀ ਨੂੰ। ਉਦਾਂ ਗੋਰੀ ਦਾ ਤਾਂ ਔ ਰੈਟ ਆ। ਪਰ ਸਾਡੀਆਂ ਦੇਸੀ ਕੁੜੀਆਂ ਨੂੰ ਵੀ ਯਾਰ ਕੋਈ ਸਾਲੀ ਸ਼ਰਮ ਹਯਾ ਹੈ ਨਹੀਂ। ਉਸ ਮੁੰਡੇ ਸਾਲੇ ਨੇ ਪਤਾ ਨਹੀਂ ਕੀ ਧੂੜ ਦਿਤਾ ਉਸ ਕਬੂਤਰੀ ਦੇ ਸਿਰ ਤੇ ਬੱਸ ਅੱਠਾਂ ਘੰਟਿਆਂ 'ਚ ਅਗਲਾ ਦੂਰ ਤਾਈਂ ਗਿਐ। ਮੈਂ ਜਾਂ ਮੇਰੇ ਆੜੀਆਂ 'ਚੋਂ ਜ਼ੇ ਕਿਸੇ ਗੱਲ ਵੀ ਕਰ ਲੈਣੀ ਤਾਂ ਉਸ ਕੰਜਰ ਦੀ ਨੇ ਅਗੋਂ ਭਈਆਂ ਲੈ ਲੈ ਆਉਣਾ। ਪਰ ਅੱਜ ਤਾਂ ਯਾਰ ਕੰਨ 'ਚ ਪਾਇਆਂ ਨਹੀਂ ਦੁੱਖੀ। ਤੇ ਫੇਰ ਤਕਾਲਾਂ ਨੂੰ ਉਹ ਉਹਨੂੰ ਇਕ ਘੰਟਾ ਪਹਿਲਾਂ ਕਲੱਕ ਕਰਾ ਕੇ ਲੈ ਗਿਆ ਆਵਦੀ ਵੈਨ ਜਿਹੀ ਤੇ। ਅਸੀਂ ਤਾਂ ਯਾਰ ਸਾਰੇ ਹੱਕੇ ਬੱਕੇ ਰਹਿ ਗਏ ਬਈ ਭਾਣਾ ਕੀ ਵਰਤ ਗਿਆ। ਤੂੰ ਈ ਦੱਸ...ਦੇਸ ਕਦੇ ਏਦਾਂ ਹੋਇਆ ਸੀ। ਜੇ ਕਿਸੇ ਦੀ ਏਦਾਂ ਦੀ ਕੋਈ ਕਾਰਸਤਾਨੀ ਫੜ ਲੈਣੀ; ਮਾਰ ਮਾਰ ਕੇ ਸਾਲੇ ਦੀ ਸੂਹਰੇ ਬੇੜ ਅਰਗਾ ਕਰ ਦੇਣਾ। ਕਿਸੇ ਦੀ ਧੀ ਭੈਣ ਨੂੰ ਕੋਈ ਛੇੜ ਤਾਂ ਜਾਏ ਭਲਾ।"

"ਗਲ ਤਾਂ ਇਹ ਵਾਕਿਆ ਈ ਬਾੜੀ ਆ ਗੁਲਾਬ ਸਿਹਾਂ। ਪਰ ਯਾਰ ਕੀ ਕਰੇ ਬੰਦਾ ਇਹ ਸਾਲੀ ਵਲੈਤ ਨੇ ਪੱਟ 'ਤੇ। ਇਥੇ ਕੋਈ ਗੱਲ ਆ ਧੀਆਂ ਭੈਣਾਂ ਨੂੰ ਰਖਣ ਵਾਲੀ। ਸਕੂਲ ਜਾਂਦੀਆਂ ਕੁੜੀਆਂ ਮੁੰਡੇ ਚੁੱਕ ਲੈਂਦੀਆਂ ਨੇ। ਤੁਰੇ ਜਾਂਦੇ ਮੁੰਡੇ ਕੁੜੀਆਂ ਇਕ ਦੂਜੇ ਨੂੰ ਉਹ ਮਸ਼ਕਰੀਆਂ ਕਰਦੇ ਨੇ ਪਈ ਰਹੇ ਰੱਬ ਦਾ ਨਾਂ। ਅਜੇ ਪਰਸੋਂ ਦੀ ਗੱਲ ਸੁਣ। ਮੈਂ ਚਲਿਆ ਸਾਂ ਟਾਊਨ ਹਾਲ ਨੂੰ ਰੇਟਾਂ ਦਾ ਟੰਟਾ ਮਕਾਉਣ। ਰਾਹ ਵਿਚ ਵੱਡੀ ਰੋਡ ਦੇ ਨਾਲ ਲਗਦੀ ਇਕ ਛੋਟੀ ਗੱਲੀ ਵਿਚ ਇਕ ਕੁੜੀ ਤੇ ਦੋ ਮੁੰਡੇ ਵੜੇ ਹੋਏ

ਸਨ । ਕਿਤਾਬਾਂ ਕੁੜੀ ਦੇ ਹੱਥਾਂ ਵਿਚ ਤੇ ਕਿਤਾਬਾ ਈ ਮੁੰਡਿਆਂ ਦੇ ਹਥਾਂ ਵਿਚ। ਉਹਨਾਂ ਦੋਹਾਂ ਨੇ ਉਹਨੂੰ ਜੱਫੀ ਪਾਈ ਹੋਈ ਤੇ ਸਾਲੇ ਲੱਗੇ ਹੋਏ ਉੱਚੀ ਉੱਚੀ ਹੱਸਣ। ਮੈਂ ਜਾਣ ਕੇ ਗਲੀ 'ਚ ਵੜ ਗਿਆ । ਮੈਨੂੰ ਵੇਖਦਿਆਂ ਹੀ ਉਹ ਮੁੰਡੇ ਸਾਲੇ ਪੂਛਾਂ ਚੁੱਕ ਗਏ ਕੁੜੀ ਵੀ ਇਕ ਪਾਸੇ ਨੂੰ ਦੌੜ ਪਈ। ਹੁਣ ਬੰਦਾ ਦੱਸੇ ਤੇ ਕੀਹਨੂੰ ਦਸੇ ਉਹ ਕੁੜੀ ਆਪਣੇ ਸੂਬੇਦਾਰ ਦੀ ਭਨੇਵੀਂ ਸੀ। ਜੇ ਜਾ ਕੇ ਸੂਬੇਦਾਰ ਨਾਲ ਗੱਲ ਕੀਤੀ ਤਾਂ ਹੋ ਸਕਦੈ ਜਾਨੋਂ ਮਾਰ ਦਏ ਤੇ ਆਪ ਸਾਰੀ ਉਮਰ ਗੋਰਿਆ ਦੀਆਂ ਜੇਲਾਂ 'ਚ ਵੜਿਆ ਰਹੇ। ਤੇ ਜੇ ਨਹੀਂ ਦਸਦੇ ਤਾਂ ਜੋ ਹੋਣਾ ਸੋ ਤੇਰੇ ਸਾਹਮਣੇ ਐ।"

"ਉਂ ਦੇਖਿਆ ਜਾਏ ਤਾਂ ਦੇਸੀ ਮੁੰਡੇ ਕੁੜੀਆਂ ਤਾਂ ਸਗੋਂ ਗੋਰਿਆਂ ਨਾਲੋਂ ਗਾਂਹ ਨਿਕਲ ਗਏ ਨੇ । ਚਲੋ ਗੋਰੀਆਂ ਤਾਂ ਜੋ ਖੇਹ ਖਾਂਦੀਆਂ ਖਾਈ ਜਾਣ — ਨਾਲੇ ਇਹਨਾਂ ਦਾ ਦੇਸ ਤੇ ਰਹਿਣੀ ਬਹਿਣੀ ਮੁੱਢ ਤੋਂ ਈ ਏਦਾਂ ਦੀ ਐ । ਪਰ ਸਾਡੀਆਂ ਦੇਸੀ ਕੁੜੀਆਂ ਨੂੰ ਤਾਂ ਏਦਾ ਨਹੀਂ ਚਾਹੀਦਾ । ਹੁਣ ਸੋਚ ਬਈ ਜਦੋਂ ਇੰਡੀਆ ਗਏ ਤਾਂ ਕੀ ਮੂੰਹ ਲੈ ਕੇ ਜਾਵਾਂਗੇ — ਅਛਾ ਏਦਾਂ ਕਰ ਆਹ ਗਲਾਸ ਖ਼ਾਲੀ ਕਰ ਤੇ ਮੈਂ ਜਾ ਕੇ ਦੂਸਰਾ ਲਿਆਵਾਂ । ਆ ਜਾ ਭਾਵੇਂ ਤੂੰ ਵੀ ਨਾਲ ਈ ਤੇ ਆਪਣੀ ਗੱਲ ਸੁਣਾਈ ਚੱਲ।"

"ਚੰਗਾ ਚੱਲ — ਪਰ ਗਲਾਸ ਭਰਾਉਣ ਦੀ ਵਾਰੀ ਐਤਕਾਂ ਮੇਰੀ ਐ। ਮੈਂ ਤੈਨੂੰ ਦੂਸਰੀ ਗੱਲ ਫੇਰ ਸੁਣਾਊਂ ਪਹਿਲਾਂ ਤੂੰ ਆਵਦੀ ਗੱਲ ਸੁਨਾ ਲੈ ਆਪਣੀ ਫ਼ੈਕਟਰੀ ਵਾਲੇ ਦੂਸਰੇ ਮੁੰਡੇ ਤੇ ਗੋਰੀ ਆਲੀ। ਲੈ ਫੜ ਗਲਾਸ ਵੀ ਲਈ ਚੱਲ ਟੇਬਲ ਤੇ।"

"ਆਹੋ ਲੈ ਉਹ ਵੀ ਗੱਲ ਸੁਣ ਲਾ, ਪਰ ਅਸਲ ਵਿਚ ਗੱਲ ਤਾਂ ਤੇਰੀ ਸੁਣਨ ਵਾਲੀ ਹੁਣੀ ਐ । ਸ਼ੈਂਤ ਹਾਲੇ ਉਹਦੇ ਲਈ ਤੂੰ ਪੈਂਤੜੇ ਬੰਨ੍ਹਣ ਡਿਹਾ ਹੋਵੇਂਗਾ। ਅਛਾ — ਉਹ ਪਹਿਲਾ ਮੁਸਲਮਾਨ ਮੁੰਡਾ ਤਾਂ ਇੰਡੀਅਨ ਕੁੜੀ ਨੂੰ ਇਕ ਘੰਟਾ ਪਹਿਲਾਂ ਈ ਆਵਦੀ ਵੈਣ ਵਿਚ ਬਹਾ ਕੇ ਲੈ ਗਿਆ। ਤੇ ਉਹ ਦੂਸਰਾ ਬੋਈ ਸਵੇਰ ਦਾ ਜਦੋਂ ਦਾ ਉਹ ਆ ਕੇ ਲਗਿਆ ਸੀ — ਇਕ ਗੋਰੀ ਕੁੜੀ ਦੇ ਪਿਛੇ ਪਿਆ ਹੋਇਆ ਸੀ। ਉਸ ਕੁੜੀ ਦਾ ਨਾਂ ਆਂ ਰੋਜ਼ੀ ਤੇ ਹੈ ਵੀ ਸਾਲੀ ਨਿਰੀ ਕੂੰਜ । ਪਤਲੇ ਪਤਲੇ ਬੁੱਲ੍ਹ — ਮੋਟੀਆਂ ਮੋਟੀਆਂ ਨੀਲੀਆਂ ਅੱਖਾਂ — ਦੇਸੀ ਕੁੜੀਆਂ ਅਰਗੇ ਵਾਲ — ਗੋਲੀਆਂ ਅਰਗੇ ਪੱਟ ਤੇ ਲੱਕ ਸਾਲਾ ਹੈ ਈ ਨਹੀਂ । ਫ਼ੈਕਟਰੀ ਦੇ ਬਈ ਸਾਰੇ ਗੋਰਿਆਂ ਨੇ ਆਪਨਾ ਟਿਲ ਲਾਇਆ ਬਈ ਕੇਰਾਂ ਰੋਜ਼ੀ ਨੂੰ ਨਾਲ ਲੈ ਜਾਣ, ਪਰ ਉਹਦੇ ਵੀ ਸਾਲੀ ਦੇ ਕੋਈ ਗੋਰਾ ਨਹੀਂ ਭਾਇਆ। ਉਂ ਤਾਂ ਸਾਡਾ ਫ਼ੋਰਮੈਨ ਵੀ ਪੱਕਾ ਬਾਸ਼ਟਰਡ ਆ । ਇਕ ਦਿਨ ਉਹ ਮਸ਼ੀਨ ਤੇ ਖੜੀ ਰੋਜ਼ੀ ਦੇ ਕੋਲ ਗਿਆ ਤੇ ਜਾ ਕੇ ਗੱਲਾਂ ਡਹਿ ਪਿਆ ਕਰਨ। ਕਿੰਨਾ ਚਿਰ ਉਹ ਚੀਕਨੀਆਂ ਚੋਪੜੀਆਂ ਗੱਲਾਂ ਕਰਦਾ ਰਿਹਾ, ਪਰ ਰੋਜ਼ੀ ਕਹੇ "ਨੋ ਥੈਂਕੀਊ"। ਫੇਰ ਸਾਲਾ ਉਹ ਮੋਢਿਆਂ ਤੇ ਰਖ ਕੇ ਹੱਥ ਲਗ ਪਿਆ ਪਲੋਸਣ, ਪਰ ਰੋਜ਼ੀ ਦੇ ਤਾਂ ਜਿਵੇਂ ਸਰੀਰ ਤੇ ਕੋਈ ਅਸਰ ਈ ਨਾ ਹੋਵੇ । ਹਾਰ ਹੁਟ ਕੇ ਸਾਲਾ ਚਲਿਆ ਗਿਆ । ਤੇ ਅਗਲੇ ਦਿਨ ਇਕ ਨੰਗੀਆਂ ਤਸਵੀਰਾਂ ਵਾਲੀ ਕਿਤਾਬ ਲਿਆ ਕੇ ਉਹਦੇ ਕੋਲ ਖੜ ਗਿਆ। ਰੋਜ਼ੀ ਸਾਲੀ ਫੇਰ ਵੀ ਨਾ ਪਿਘਲੀ। ਦਰ ਅਸਲ ਰੋਜ਼ੀ ਦੀ ਮਸ਼ੀਨ ਇਕ ਪਾਸੜੇ ਜਿਹੇ ਕਰਕੇ ਨੁੱਕਰ 'ਚ ਐ। ਸਿਰਫ਼ ਮੇਰੀ ਮਸ਼ੀਨ ਤੇ ਖੜੇ ਆਦਮੀ ਨੂੰ ਰੋਜ਼ੀ ਨਜਰ ਆ ਸਕਦੀ ਐ ਹੋਰ ਕਿਤਿਉਂ ਨਹੀਂ । ਲੈ ਬਈ-ਜੈਲਿਆ ਫ਼ੋਰਮੈਨ ਉਹਦੀ ਚੁੰਮੀ ਲੈ ਲਈ ਤੇ ਰੋਜ਼ੀ ਨੇ ਕਾੜ ਕਾੜ ਦੋ ਚੁਪੇੜਾਂ ਉਹਦੇ ਮੂੰਹ ਤੇ ਜੜ ਦਿਤੀਆਂ । ਮੇਰਾ ਤਾਂ ਸਾਲਾ ਦਿਲ ਧੜਕ ਗਿਆ ਰੋਜ਼ੀ ਦਾ ਹੌਂਸਲਾ ਵੇਖ ਕੇ । ਪਰ ਜੀ ਫ਼ੋਰਮੈਨ ਨੂੰ ਆਪਦਾ ਪਾਲਾ ਮਾਰਦਾ ਸੀ। ਉਹ ਚੁੱਪ ਚੁਪੀਤਾ ਏਧਰ ਉਧਰ ਵੇਖ ਕੇ ਚਲਦਾ ਬਣਿਆ।

ਤੇ ਉਸ ਦੂਸਰੇ ਬੋਈ ਨੇ ਬਈ ਰੋਜ਼ੀ ਦੇ ਪਤਾ ਨਹੀਂ ਕੀ ਸੂ ਮੰਤਰ ਕੀਤਾ ਬੱਸ ਕੀਲ ਕੇ ਰਖ ਦਿਤਾ ਜਿਵੇਂ ਨਾਗ ਕੀਲੀਦਾ। ਬਈ ਛੁੱਟੀ ਵੇਲੇ ਵੀ ਉਹ ਦੋਵੇਂ ਇਕੱਠੇ ਸਨ ਤੇ ਉਦੋਂ ਪਿਛੋਂ ਵੀ ਇਕੱਠੇ । ਕਨਟੀਨ ਵਿਚ ਜਫੀਆਂ ਪਾ ਕੇ ਉਹ ਏਦਾਂ ਬੈਠੇ ਸਨ ਜਿਵੇਂ ਸਾਲੇ ਸਦੀਆਂ ਤੋਂ ਇਕ ਦੂਜੇ ਦੇ ਜਾਣੂ ਹੋਣ। ਮੈਂ ਉਸ ਬੋਈ ਨੂੰ ਅੱਖ ਮਾਰੀ ਤੇ ਨਾਲ ਈ ਕਿਹਾ "ਕਿਦਾਂ ਬੋਈ ਦੋਧੀਆਂ ਚੱਬੋ! ਜਾਨੈਂ ਅੱਜ ਤਾਂ" ਅਗੋਂ ਆਂਹਦੈ "ਬੱਸ ਅੱਜ ਦੀਆਂ ਤਕਾਲਾਂ ਦੀ ਕਢਣੀਆਂ ਇਹਦੇ ਨਾਲ — ਕਲ੍ਹ ਨੂੰ ਹੋਰ ਸਈ"। ਮੈਂ ਵੀ ਹੱਸ ਪਿਆ ਤੇ ਉਹ ਵੀ। ਪਰ ਯਾਰ ਮੈਂ ਤਾਂ ਰੋਜ਼ੀ ਤੇ ਹੈਰਾਨ ਆਂ ਬਈ ਕਿਸੇ ਦੇ ਜਿਦੇ ਨਾ ਆਈ ਤੇ ਏਸ ਬੋਈ ਸਾਲੇ ਨੇ ਮਿੰਟ ਨਹੀਂ ਲਗਣ ਦਿਤਾ ਫੜ ਕੇ ਘੁਰਨੇ 'ਚ ਪਾ ਦਿਤੀ।"

"ਆਹੋ ਬਈ ਗੁਲਾਬ ਸਿਹਾਂ ਗੱਲ ਤਾਂ ਤੇਰੀ ਬਈ ਵਾਕਿਆ ਈ ਸੋਹਣੀ ਆਂ ਮੈਨੂੰ ਤਾਂ ਲੱਗਦੈ ਤੂੰ ਚੰਨ ਚੜ੍ਹਦੇ ਵੇਖੇ ਨੇ। ਪਰ ਤੂੰ ਆਹਨੈਂ ਨਹੀਂ ਚੰਨ ਚੜ੍ਹਦੇ ਵੇਖੇ ਨੇ। ਚਲੋ ਖੈਰ ਆ। ਹੁਣ ਮੈਂ ਤੈਨੂੰ ਆਵਦੀ ਸੁਨਾਉਣੈਂ ਬਈ ਮੇਰੇ ਨਾਲ ਕੀ ਬੀਤੀ। ਪਿਛਲੇ ਸੰਡੇ ਦੀ ਗੱਲ ਆ । ਤੈਨੂੰ ਪਤਾ ਆਪਨੇ ਘਰ ਇਕ ਬਾਕਸ ਰੂਮ ਖ਼ਾਲੀ ਸੀ ਤੇ ਮੈਂ ਏਹਦੇ ਬਾਰੇ ਤੈਨੂੰ ਵੀ ਦਸਿਆ ਸੀ। ਮਹੀਨਾ ਈ ਹੋ ਗਿਆ ਸੀ ਇਹ ਰੂਮ ਸਾਲਾ ਖ਼ਾਲੀ ਪਿਆਂ।

ਇਕ ਦਿਨ ਮੈਂ ਬਾਹਰ ਸਵੀਟਾਂ ਵੇਚਣ ਵਾਲਿਆਂ ਦੇ ਫੱਟੇ 'ਤੇ "ਟੂ ਲੈੱਟ" ਦਾ ਨੋਟਸ ਲਵਾ ਦਿਤਾ। ਇਕ ਬੀਕ ਲੰਘ ਗਿਆ, ਕੋਈ ਰੂਮ ਲੈਣ ਵਾਲਾ ਬਹੁੜਿਆ ਈ ਨਾ। ਪੌਂਡਾਂ ਦੀ ਤੈਨੂੰ ਪਤਾ ਮੈਨੂੰ ਲੋੜ ਆ। ਪਿੰਡ ਪੰਜ ਖੇਤ ਹੋਰ ਪਿਛੇ ਜਹੇ ਲਏ ਸਨ। ਅਜੇ ਏਥੇ ਵੀ ਜੱਟਾਂ ਦਾ ਹਦਾਰ ਦੇਣਾਂ। ਦੂਸਰੇ ਮਕਾਨ ਦੀਆਂ ਕਿਸ਼ਤਾਂ ਨੇ ਮਾਰ ਲਿਐ। ਤੇ ਤੈਨੂੰ ਪਤੈ ਇਕ ਰੂਮ ਕਿਰਾਏ ਤੇ ਚੜ੍ਹਾ ਕੇ ਗੱਲ ਥੋੜਾ ਬਣਦੀ ਐ। ਲੈ ਬਾਈ ਹਫਤਾ ਲੰਘ ਲਿਆ, ਸਾਲਾ ਲਾਂਜਾ ਈ ਕੋਈ ਨਾ ਥਿਆਵੇ। ਫੇਰ ਐਸ ਸੰਡੇ ਨੂੰ ਇਕ ਸੁੱਕਾ ਜਿਹਾ ਬੋਈ ਆ ਗਿਆ। ਪੁੱਛਦਾ ਅਖੇ "ਕਿੰਨੇ ਪੈਸੇ" ਮੈਂ ਕਹਿ ਤਾ ਬਈ "ਦੋ ਪੌਂਡ"। ਉਹਨੇ ਕਮਰਾ ਲੈ ਲਿਆ। ਆਂਹਦੇ ਐ ਲੋੜਵੰਦ ਆਦਮੀ ਬਹੁਤੀਆਂ ਗਿਣਤੀਆਂ ਮਿਣਤੀਆਂ ਵਿਚ ਨਹੀਂ ਪੈਂਦਾ। ਇਹੋ ਗੱਲ ਮੇਰੇ ਨਾਲ ਵੀ ਹੋਈ ਉਹਨੂੰ ਕੁਝ ਨਾ ਪੁੱਛਿਆ ਬਾਈ ਉਹਦਾ ਨਾਂ ਕੀ ਆ — ਕੰਮ ਕਿਥੇ ਕਰਦਾ ਜਾਂ ਕਿਥੋਂ ਆਇਆ ਤੇ ਚੁੱਕ ਆਪਦੇ ਬਾਹਰਲੇ ਡੋਰ ਦੀ ਚਾਬੀ ਉਹਨੂੰ ਫੜਾ 'ਤੀ। ਤ੍ਰਕਾਲਾਂ ਜਿਹੀਆਂ ਨਾਲ ਉਹ ਆਪਣਾ ਇਕ ਸੰਦੂਕ ਜਿਹਾ ਲੈ ਆਇਆ। ਵੇਖਣ ਨੂੰ ਤਾਂ ਹੁਣ ਸਾਰੇ ਮੁੰਡੇ ਸਾਊ ਈ ਲਗਦੇ ਹੁੰਦੇ ਐ। ਕਿਸੇ ਦੇ ਮੂੰਹ ਤੇ ਥੋੜਾ ਲਿਖਿਆ ਹੁੰਦਾ ਬਈ ਬੰਦਾ ਮਾੜਾ ਕਿ ਚੰਗਾ। ਉਦਾਂ ਵਾਲਾਂ ਵੂਲਾਂ ਤੋਂ ਉਹ ਜੈਂਟਲ ਮੈਨ ਜਿਹਾ ਲਗਦਾ ਸੀ। ਲੈ ਬਈ ਗੁਲਾਬ ਸਿਹਾਂ ਇਕ ਮੇਰੇ ਕਰਮਾਂ ਨੂੰ ਉਦਾਂ ਚੰਗੀ ਹੋ ਗਈ ਬਈ ਉਹਦੇ ਬਾਕਸ ਰੂਮ ਵਾਲੀ ਚਾਬੀ ਮੈਥੋਂ ਕਿਤੇ ਰਖ ਹੋ ਗਈ। ਜੇ ਰੂਮ ਦੀ ਚਾਬੀ ਵੀ ਮੇਰੇ ਕੋਲ ਹੁੰਦੀ ਤਾਂ ਉਹ ਵੀ ਉਹਨੂੰ ਦੇ ਦੇਣੀ ਸੀ। ਐਤਵਾਰ ਦੀ ਰਾਤ ਤਾਂ ਉਹ ਰੂਮ ਵਿਚ ਹੀ ਸੁੱਤਾ, ਪਰ ਅਗਲੀ ਰਾਤ ਕਿਤੇ ਬਾਹਰ ਹੀ ਰਿਹਾ। ਏਦਾਂ ਅਗਲੀ ਰਾਤ ਵੀ ਬਾਹਰ ਤੇ ਓਦੂੰ ਅਗਲੀ ਵੀ ਬਾਹਰ। ਮੈਨੂੰ ਦੇਬੋ ਆਖਣ ਲੱਗੀ ਬਈ — "ਇਹ ਬੋਈ ਤਾਂ ਘਰੇ ਨਹੀਂ ਆਉਂਦਾ। ਸਮਾਨ ਏਹਦਾ ਕੋਈ ਬਹੁਤਾ ਹੈ ਨਹੀਂ, ਕਮਰੇ 'ਚ ਸਿਵਾਏ ਇਕ ਰਜਾਈ ਤੇ ਕੁਝ ਕੰਮ ਵਾਲੀਆਂ ਪਤਲੂਨਾਂ ਦੇ। ਮੈਨੂੰ ਲਗਦਾ ਬਈ ਬੰਦਾ ਐਰ ਗ਼ੈਰ ਈ ਆ।" ਖ਼ੈਰ ਉਸ ਦਿਨ ਮੇਰੀ ਰਾਤ ਦੀ ਸ਼ਿਫਟ ਸੀ। ਮੈਂ ਕੰਮ ਤੇ ਚਲਿਆ ਗਿਆ। ਜਦੋਂ ਆਇਆ ਤਾ ਕਿਚਨ ਵਿਚ ਸਾਲਾ ਗੰਦ ਪਿਆ ਹੋਇਆ ਸੀ। ਬੀਹੀ ਵਿਚ ਤੀਵੀਆਂ ਦੀਆਂ ਚੂੜੀਆਂ ਟੁੱਟੀਆਂ ਹੋਈਆਂ ਤੇ ਟੁਇਲੈਟ ਸਾਰੀ 'ਚ ਟੀਸ਼ੂ ਪੇਪਰ ਖਿੰਡਿਆ ਹੋਇਆ। ਮੈਂ ਬੜਾ ਹਰਾਨ ਪਰੇਸ਼ਾਨ ਬਈ ਇਹ ਹੋਇਆ ਕੀ। ਦੇਬੋ ਪਹਿਲਾਂ ਈ ਬਾਹਰ ਬੂਹੇ 'ਚ ਖੜੀ ਮੇਰੀ ਉਡੀਕ ਡਹੀ ਹੋਈ ਸੀ ਕਰਨ। ਉਹਨੇ ਮੈਨੂੰ ਆਉਂਦੇ ਨੂੰ ਸਾਰੀ ਗੱਲ ਸੁਣਾਉਣੀ ਸ਼ੁਰੂ ਕਰ ਦਿਤੀ।

ਮੇਰੇ ਕੰਮ ਤੇ ਜਾਣ ਤੋਂ ਪਿਛੋਂ ਉਹ ਸਾਡਾ ਬਾਕਸ ਰੂਮ ਵਾਲਾ ਲਾਂਜਾ ਸਾਹਬ ਆਏ ਤੇ ਉਹਨਾਂ ਦੇ ਨਾਲ ਇਕ ਨਹੀਂ ਪੂਰੇ ਅੱਠ ਜਣੇ ਹੋਰ ਤੇ ਤਿੰਨ ਗੋਰੀਆਂ। ਦੇਬੋ ਤਾਂ ਵਿਚਾਰੀ ਏਨੇ ਬੰਦੇ ਵੇਖ ਕੇ ਡਰ ਗਈ ਤੇ ਆਪਦੇ ਰੂਮ ਵਿਚ ਜਾ ਕੇ ਅੰਦਰੋਂ ਕੁੰਡੀ ਲਾ ਕੇ ਲੰਮੀ ਪੈ ਗਈ। ਉਦਾਂ ਦਿਲ ਉਹਦਾ ਧੜਕੇ ਬਈ ਇਹ ਹੋ ਕੀ ਗਿਆ। ਲਉ ਜੀ ਅੱਠ ਜਣੇ ਹੋਰ ਤੇ ਨੌਵਾਂ ਇਹੋ ਲਾਂਜਾ ਸਾਹਬ ਤੇ ਤਿੰਨ ਗੋਰੀਆਂ ਰੰਨਾਂ। ਇਹਨਾਂ ਉਹ ਖੱਪ ਪਾਈ ਉਹ ਖੱਪ ਪਾਈ ਬਈ ਪੁੱਛ ਨਾ। ਤਿੰਨ ਜਣੇ ਕਠੇ ਤੇ ਰੂਮ ਵਿਚ ਗੋਰੀ ਨੂੰ ਲੈ ਕੇ ਵੜੇ ਹੋਏ। ਤਿੰਨ ਜਣੇ ਹੀ 'ਬੀਹੀ ਵਿਚ ਇਕ ਗੋਰੀ ਢਾਹ ਕੇ ਬੈਠੇ ਹੋਏ। ਪਤਾ ਨਹੀਂ ਉਹਨਾਂ ਕੰਜਰ ਦਿਆਂ ਸਾਡੇ ਮਕਾਨ ਨੂੰ ਕੀ ਸਮਝ ਲਿਆ ਮੈਂ ਘਰ ਹੁੰਦਾ ਤਾਂ ਉਹਨਾਂ ਹਰਾਮਦਿਆਂ ਨਾਲ ਸਿਝ ਲੈਂਦਾ, ਪਰ ਤੀਵੀਂ ਵਿਚਾਰੀ ਕੀ ਕਰ ਸਕਦੀ ਐ ਭਲਾ। ਲਉ ਜੀ ਚਾਰ ਬੰਦੇ ਟਾਇਲੈਟ 'ਚ ਗਿੱਧੇ ਪਾਉਣ — ਚਾਰ ਜਣੇ ਬੀਹੀ ਵਿਚ ਤੇ ਏਨੇ ਹੀ ਕੋਠੇ ਬਾਕਸ ਰੂਮ ਵਿਚ ਫੇਰ ਉਹਨਾਂ ਕਿਚਨ 'ਚ ਜੋ ਹੱਥ ਆਇਆ ਖਾਧਾ ਪੀਤਾ। ਆਂਡੇ, ਬਿਸਕਟ, ਬਰੈੱਡ, ਬਟਰ, ਟਮਾਟਰ, ਦੁੱਧ ਤੇ ਸਭ ਕੁਝ। ਅੱਧਾ ਖਾ ਲਿਆ ਤੇ ਅਧਾ ਖਲਾਰ ਦਿੱਤਾ। ਖਲਾਰਾ ਅਜੇ ਤਾਈਂ ਸਭ ਕੁਝ ਹੋਈ ਬੀਤੀ ਦੱਸ ਰਿਹਾ ਸੀ। ਸਾਹਮਣੇ ਟੇਬਲ ਤੇ ਵਿਸਕੀ ਦੀਆਂ ਤਿੰਨ ਖ਼ਾਲੀ ਬੋਤਲਾਂ ਪਈਆਂ ਸਨ ਤੇ ਮੇਜ਼ ਥਲੇ ਸ਼ੀਸ਼ੇ ਦੇ ਕਿੰਨੇ ਸਾਰੇ ਟੁੱਟੇ ਹੋਏ ਗਲਾਸ ਆਂਡਿਆਂ ਵਾਲੇ ਖ਼ਾਲੀ ਪੈਕਟ ਗੈਸ ਦੇ ਉਤੇ ਭਿਜੇ ਹੋਏ ਪਏ ਸਨ। ਤੇ ਖੰਡ ਵਾਲਾ ਬੱਠਲ ਸਿੱਕ ਦੇ ਥਲੇ ਉਲਟਿਆ ਪਿਆ ਸੀ। ਟਾਇਲੈਟ 'ਚ ਵੜਿਆ ਤਾਂ ਕਿੰਨੀਆਂ ਸਾਰੀਆਂ ਟੁੱਟੀਆਂ ਹੋਈਆ ਵੰਗਾਂ ਪਈਆਂ ਸਨ ਜਿਸਤੋਂ ਇਹ ਵੀ ਦੀਹਦਾ ਸੀ ਭਈ ਸਾਰੀਆਂ ਰੰਨਾਂ ਗੋਰੀਆਂ ਨਹੀਂ ਵਿਚ ਇਕ ਅੱਧੀ ਆਪਣੀ ਦੇਸੀ ਵੀ ਹੋਣੀ ਐ। ਤੇ ਇਹ ਗੱਲ ਸਿਧ ਵੀ ਹੋ ਗਈ ਜਦੋਂ ਟੀਸ਼ੂ ਪੇਪਰਾਂ ਦੇ ਥਲਿਉਂ ਇਕ ਤਸਵੀਰ ਜਿਹੜੀ ਇਕ ਦੇਸੀ ਕੁੜੀ ਦੀ ਸੀ। ਉਦਾਂ ਆਪਣੇ ਪਹਿਰਾਵੇ ਤੋਂ ਇਹ ਕੁੜੀ ਅਫਰੀਕਾ 'ਚੋਂ ਆਈ ਲਗਦੀ ਸੀ। ਪਰ ਹੋ ਸਕਦਾ ਸਿਧੀ ਇੰਡੀਆ ਤੋਂ ਹੀ ਆਈ ਹੋਵੇ। ਹੁਣ ਫ਼ਰਕ ਵੀ ਕੀ ਰਹਿ ਗਿਆ। ਦੋਹਾਂ ਧਿਰਾਂ 'ਚ। ਇਹ ਤਾਂ ਮੁਲਖ ਹੀ ਸਾਰਾ ਕੰਜਰਾਂ ਦਾ ਆ ਇਥੇ ਜਿਹੜਾ ਵੀ ਆਇਆ ਬੱਸ ਉਦਾਂ ਦਾ ਈ ਹੋ ਗਿਆ। ਲੈ ਬਈ ਗੁਲਾਬ ਸਿਹਾਂ ਇਹ ਸਭੋ ਕੁਝ ਵੇਖ ਕੇ ਮੈਨੂੰ ਤਾਂ ਜਿਵੇਂ ਗੁੱਸਾ ਆ ਗਿਆ। ਜੀ ਕਰੇ ਬਈ ਇਹ ਹਰਾਮਦਾ ਲਾਂਜਾ ਇਥੇ ਦਿਸ ਪਵੇ ਤਾਂ ਇਹਦੇ ਸਿਰ ਦੇ ਵਾਲ ਸਾਰੇ ਖੋਹ ਦਿਆਂ। ਫੇਰ ਸੋਚਿਆ ਬਈ ਪੁਲਸ ਨੂੰ ਇਤਲਾਹ ਦਿਆਂ। ਪਰ ਪੁਲਸ ਨੂੰ ਦਸਣ ਨਾਲ ਤਾਂ ਮੈਂ ਆਪ ਫਸਦਾ ਸਾਂ। ਕਿਉਂਕਿ ਕਾਨੂੰਨੀ ਆਪਾਂ

ਲਾਂਜੇ ਤਾਂ ਰੱਖ ਵੀ ਨਹੀਂ ਸਕਦੇ । ਪੁਲਸ ਨੂੰ ਵੀ ਦੱਸ ਨਾ ਹੋਇਆ । ਦੇਬੋ ਕਹੇ ਬਈ ਅੱਜ ਰਾਤ ਮੈਂ ਕੰਮ ਤੇ ਨਾ ਜਾਵਾਂ । ਉਹਨੂੰ ਡਰ ਆਉਂਦਾ । ਗੱਲ ਤਾ ਉਂ ਮੇਰੇ ਵੀ ਦਿਲ ਨੂੰ ਲਾਹ ਗਈ । ਸੋਚਿਆ ਬਈ ਪਹਿਲਾਂ ਏਸ ਬਦ ਦੇ ਤੁਖਮ ਦਾ ਕੁਝ ਕਰਾਂ ਤੇ ਫੇਰ ਕੰਮ ਤੇ ਜਾਉਂ । ਉਦਾ ਜੇ ਮੈਨੂੰ ਕੋਈ ਪੁਛੇ ਬਈ ਤੇਰੇ ਲਾਂਜੇ ਦਾ ਨਾਂ ਕੀ ਸੀ ਜਾਂ ਕਿਥੇ ਕੰਮ ਕਰਦਾ ਸੀ ? ਤਾਂ ਮੈਨੂੰ ਕੁਝ ਨਹੀਂ ਸੀ ਪਤਾ ਇਸ ਬਾਰੇ । ਮੇਰੀ ਤਾਂ ਸਹੁਰੀ ਅਕਲ ਈ ਕੰਮ ਨਾ ਕੀਤੀ ਉਹਨੂੰ ਰਖਣ ਵੇਲੇ । ਪਹਿਲਾ ਚਾਂਸ ਸੀ ਇਹੋ ਜਿਹਾ ਮੇਰੇ ਨਾਲ । ਲੈ ਬਈ ਗੁਲਾਬ ਸਿਹਾਂ ਮੈਂ ਕੰਮ ਤੇ ਨਾ ਗਿਆ ।

ਮੇਰੇ ਦਿਮਾਗ਼ ਵਿਚ ਇਕ ਗੱਲ ਆਈ ਬਈ ਜਾ ਕੇ ਉਹਦੇ ਕਮਰੇ ਦੀ ਤਲਾਸ਼ੀ ਲਵਾਂ । ਕਮਰਾ ਤਾਂ ਖੁਲ੍ਹਾ ਹੀ ਪਿਆ ਸੀ ਜੇ ਕਦੇ ਏਸ ਰੂਮ ਦੀ ਚਾਬੀ ਨਾ ਗੁਆਚਦੀ ਤਾਂ ਧੰਦਾ ਬਹੁਤ ਵਧ ਜਾਣਾ ਸੀ । ਮੈਂ ਉਹ ਕਾਗ਼ਜ਼ ਕੁਗਜ਼ ਜਿਹੇ ਵੇਖੇ ਤੇ ਇਕ ਪਾੜ੍ਹੇ ਨੂੰ ਵਖਾਏ । ਲਉ ਜੀ ਉਹਦਾ ਨਾਂ ਤਾਂ ਮੈਂ ਪਤਾ ਕਰ ਲਿਆ ਤੇ ਨਾਲ ਇਹ ਵੀ ਪਤਾ ਕਰ ਲਿਆ ਬਈ ਉਹ ਦੋ ਸਾਲ ਕੈਦ ਦੀ ਸਜ਼ਾ ਵੀ ਭੁਗਤ ਚੁਕਾ ਸੀ । ਪਤਾ ਨਹੀਂ ਕਿਹੜੀ ਜੇਲ ਵਲੋਂ ਉਹਦੇ ਨਾਂ ਦੀ ਚਿੱਠੀ ਸੀ । ਕੰਮ ਹੋਰ ਸੌਖਾ ਹੋ ਗਿਆ । ਇਹੋ ਜਿਹੇ ਆਦਮੀ ਨੂੰ ਘਰੋਂ ਕਢਣਾ ਕੋਈ ਔਖਾ ਨਹੀਂ । ਤਕਾਲਾ ਪੈ ਗਈਆਂ — ਖੋਪੀਆ ਹੋ ਗਿਆ, ਪਰ ਉਹ ਆਇਆ ਈ ਨਾਂਹ । ਕਰਦਿਆਂ ਕਰਾਉਂਦਿਆਂ ਬਾਰਾਂ ਵਜ ਗਏ, ਫੇਰ ਇਕ ਤੇ ਫੇਰ ਦੋ — ਪਰ ਆਇਆ ਉਹ ਅਜੇ ਵੀ ਨਾਂਹ । ਫੇਰ ਤਿੰਨ ਕੁ ਵਜੇ ਬੂਹਾ ਖੜਕਿਆ ਤਾਂ ਬਾਹਰ ਪੁਲੀਸ ਖੜੀ ਸੀ । ਨਾਲ ਉਹਨਾਂ ਦੇ ਇਕ ਕੁੜੀ ਸੀ ਕੋਈ ੧੫-੧੬ ਸਾਲਾਂ ਦੀ । ਜਿਸ ਦੇ ਕਪੜੇ ਪਾਟੇ ਹੋਏ ਸਨ ਤੇ ਵਾਲ ਖਿਲਰੇ ਹੋਏ । ਪੁਲੀਸ ਨੇ ਪੁਛਿਆ ਬਈ "ਮਿਸਟਰ ਬਸ਼ੀਰ ਇਥੇ ਹੀ ਰਹਿੰਦੈ ।" ਅਚਾਨਕ ਮੈਨੂੰ ਇਕ ਗੱਲ ਫੁਰ ਗਈ । ਮੈਂ ਕਿਹਾ "ਜੀ ਨਹੀਂ" ਉਹਨਾਂ ਸ਼ੱਕ ਜਿਹੇ ਵਿਚ ਇਕ ਵੇਰ ਏਧਰ ਉਧਰ ਵੇਖਿਆ ਤੇ ਫੇਰ ਕੁੜੀ ਨੂੰ ਅੰਗਰੇਜ਼ੀ 'ਚ ਪੁੱਛਿਆ "ਬਈ ਤੂੰ ਸ਼ੋਅਰ ਆਂ ਤੈਨੂੰ ਪਿਛਲੀ ਰਾਤ ਏਥੇ ਈ ਲਿਆਂਦਾ ਗਿਆ ਸੀ ?" ਕੁੜੀ ਨੇ ਕਿਹਾ "ਯੈੱਸ" । ਉਹਨਾਂ ਫੇਰ ਮੈਨੂੰ ਉਹ ਸਵਾਲ ਕੀਤਾ, ਪਰ ਮੈਂ ਡਰਦਿਆਂ ਡਰਦਿਆ ਫੇਰ "ਨੋ ਸਰ" ਕਹਿ ਦਿਤਾ । ਪੁਲਸ ਨੂੰ ਪਤਾ ਨਹੀਂ ਕਿਵੇਂ ਯਕੀਨ ਆ ਗਿਆ ਤੇ ਉਹ ਚਲੇ ਗਏ । ਬਾਕੀ ਦੀ ਰਾਤ ਮੈਂ ਤੇ ਤੇਰੀ ਭਰਜਾਈ ਨੇ ਜਾਗਦਿਆਂ ਕਟੀ । ਬਈ ਇਹ ਬਣ ਕੀ ਗਈਆਂ । ਅਗਲੇ ਦਿਨ ਜਦੋਂ ਬਾਰਾਂ ਵਜੇ ਦਾ ਸਮਾਂ ਹੋਇਆ ਉਹ ਲਾਂਜਾ ਸਾਹਿਬ ਆ ਗਿਆ । ਪਹਿਲਾਂ ਹੀ ਮੈਂ ਸਕੀਮ ਤਿਆਰ ਕੀਤੀ ਹੋਈ ਸੀ । ਮੈਂ ਉਹਨੂੰ ਕਿਹਾ ਬਈ "ਵੀਰ ਜ਼ਰੀ ਕੁ ਆਪਣੀ ਬਾਹਰਲੇ ਬੂਹੇ ਦੀ ਚਾਬੀ ਦਈਂ, ਮੇਰੀ ਗੁਆਚ ਗਈ ਐ । ਹੋਰ ਬਨਵਾਉਣੀਆਂ ਏਦਾਂ ਦੀਆਂ ।" "ਲਉ ਜੀ" ਕੁੰਜੀ ਉਹਨੇ ਦੇ ਦਿਤੀ । ਸਾਮਾਨ ਮੈਂ ਪਹਿਲਾਂ ਹੀ ਉਹਦਾ ਬੰਨ੍ਹ ਕੇ ਤਿਆਰ ਕੀਤਾ ਹੋਇਆ ਸੀ । ਲਿਆ ਕੇ ਉਹਦੇ ਅੱਗੇ ਰਖ ਦਿਤਾ ਬਈ ਤਿੱਤਰ ਹੋ ਜਾ ਪੁਲਸ ਤੈਨੂੰ ਭਾਲਦੀ ਫਿਰਦੀ ਐ । ਹਥਕੜੀਆਂ ਉਹਨਾਂ ਦੇ ਕੋਲ ਆ । ਲੈ ਬਈ ਗੁਲਾਬ ਸਿਹਾਂ ਹਥਕੜੀਆਂ ਦਾ ਨਾਂ ਸੁਣ ਕੇ ਉਹਨੇ ਆਪਣਾ ਸਾਮਾਨ ਚੁਕਿਆ ਤੇ ਰਫੂ ਚੱਕਰ ਹੋ ਗਿਆ । ਦੇਬੋ ਨੇ ਤੇ ਮੈਂ ਸੁਖ ਦਾ ਸਾਹ ਲਿਆ ਬਈ ਸ਼ੁਕਰ ਆ ਕਲੇਸ਼ ਮੁਕਿਆ ।

ਤੇ ਅੱਜ ਦੀ ਗੱਲ ਸੁਣ । ਜਦੋਂ ਮੈਂ ਫ਼ੈਕਟਰੀ 'ਚੋਂ ਕਲੱਕ ਲਾ ਕੇ ਨਿਕਲਿਆਂ ਤਾਂ ਅੱਗੋ ਉਹੋ ਬਸ਼ੀਰ ਤੇ ਉਹਦੀ ਪਾਰਟੀ ਹਾਕੀਆਂ ਲੈ ਕੇ ਖੜੇ ਸਨ ਮੇਰੇ ਲਈ ! ਮੈਨੂੰ ਖੁੜਗ ਗਈ ਬਈ ਕਹਾਣੀ ਵਿਗੜਨ ਵਾਲੀ ਐ । ਉਹਨਾਂ ਨੇ ਹਾਲੇ ਮੈਨੂੰ ਨਹੀਂ ਸੀ ਵੇਖਿਆ । ਮੈਂ ਵਾਪਸ ਫ਼ੈਕਟਰੀ ਵਿਚ ਗਿਆ ਤੇ ਮੈਨੇਜਰ ਨੂੰ ਦਸਿਆ ਬਈ ਮੈਨੂੰ ਇਹ ਸਾਰੇ ਮਾਰਨਾ ਚਾਹੁੰਦੇ ਆ । ਮੈਨੇਜਰ ਸਾਡਾ ਬਹੁਤ ਬੀਬਾ ਬੰਦਾ ਆ । ਉਹਨੇ ਉਸੇ ਵੇਲੇ ਪੁਲਸ ਨੂੰ ਟੈਲੀਫ਼ੋਨ ਕਰ ਦਿੱਤਾ । ਚੁੱਪ ਚਪੀਤੀ ਪੁਲੀਸ ਆਈ ਤੇ ਸਾਰੇ ਗੈਂਗ ਨੂੰ ਹਥਕੜੀਆਂ ਲਾ ਕੇ ਲੈ ਗਈ । ਤੇ ਏਸ ਲਈ ਮੈਂ ਅੱਜ ਪੱਬ 'ਚ ਤੇਰੇ ਕੋਲ ਆਉਣ 'ਚ ਲੇਟ ਹੋ ਗਿਆ ।

ਇਹ ਹਾਲ ਆ ਬਾਈ ਗੁਲਾਬ ਸਿਹਾਂ ਇੰਗਲੈਂਡ ਦੇ ਮੁੰਡਿਆਂ ਕੁੜੀਆਂ ਦਾ — ਇਥੋਂ ਦੇ ਲਾਂਜਿਆ ਦਾ ਤੇ ਲੈਂਡ ਲਾਰਡ ਦਾ ।"

ਬਈ ਬੱਲੇ ਬੱਲੇ ਜੈਲ ਸਿਹਾਂ, ਇਹ ਤਾਂ ਤੇਰੇ ਨਾਲੇ ਅਲੋਕਾਰ ਵਾਪਰੀ ਅੱਜ । ਨਿਘਰਿਆ ਤੂੰ ਪਹਿਲਾਂ ਗੱਲ ਕਰਨੀ ਸੀ ਆਪ । ਕਿਹੜੇ ਮਰੇ ਹੋਏ ਆਂ । ਮਾਰ ਮਾਰ ਕੇ ਉਹਨਾਂ ਬੰਦਿਆਂ ਦੇ ਤੁਖਮ ਉਡਾ ਦੇਂਦੇ ।"

"ਉਏ ਨਹੀਂ ਵੀਰ ਆਪ ਨਾਲੋਂ ਕਾਨੂੰਨ ਤੋਂ ਮਰਵਾਉਣਾ ਚੰਗੈ । ਇਹ ਗੱਲਾਂ ਦੇਸ ਵਿਚ ਤਾਂ ਐ ਰੈਟ ਹਨ, ਪਰ ਇਥੇ ਨਹੀਂ । ਇਥੇ ਤਾਂ ਤੁਸੀਂ ਜਵਾਨ ਜਹਾਨ ਕੁੜੀ ਜਾਂ ਮੁੰਡੇ ਨੂੰ ਉਹਦੀ ਕਰਤੂਤ ਤੋਂ ਝਿੜਕ ਨਹੀਂ ਸਕਦੇ । ਇਹ ਵਲੈਤ ਆ ਵਲੈਤ ।"

"ਗੱਲ ਤੇਰੀ ਵੀ ਠੀਕ ਆ ਉਦਾਂ । ਪਰ ਯਾਰ ਹਾਲਾਤ ਦਿਨੋਂ ਦਿਨ ਭੈੜੇ ਹੀ ਦਿਸਦੇ ਆ । ਸਾਲੀ ਤੀਹਾਂ ਦੀ ਯਰਬ ਮਾਰੀ ਜਾਂਦੀ ਐ ਨਹੀਂ ਤੇ ਏਥੇ ਰਹਿਣ ਦਾ ਕੋਈ ਹਸ਼ਰ ਆ ।"

"ਚਲ ਉਠ ਤਾਂ ਚਲੀਏ ਪੱਬ ਬੰਦ ਹੋਣ ਲਗਿਆ ਜੁਣ । ਉਤੋਂ ਗਿਆਰਾਂ ਵਜ ਗਏ ਆ ਰਾਤ ਦੇ । ਨਾਲੇ ਜਦੋਂ ਦਾ ਇਹ ਭਾਣਾ ਵਰਤਿਆ ਦੇਬੋ ਵਿਚਾਰੀ ਡਰਦੀ ਬਹੁਤ ਆ ।"

"ਚੰਗਾ ਚੱਲ ਫੇਰ ਚਲੀਏ ।"





# ਤਿੰਨ ਕਵਿਤਾਵਾਂ

ਗੁਪਾਲ ਪੁਰੀ

## ਰਿੰਦ

ਇਹ ਲਕੀਰ
ਸੇਧ ਤੋਂ ਸਿਧੀ
ਮੈਨੂੰ ਮੁੜਦੀ ਮੁੜਦੀ ਦਿਸੇ
ਗੁਮਾਨ ਭਰੇ ਕਾਂਟੇ ਦੀ ਡੰਡੀ
ਇਕੋ ਪਾਸੇ ਉੜਦੀ ਦਿਸੇ
ਦੋ ਸਿਰੇ ਮਿਲਣ ਨੂੰ ਲੋਚਣ
ਸਿਰ ਦਾ ਪੈਰ ਪੁਜਾਰੀ ਹੋਇਆ
ਰਾਜਾ ਖ਼ੁਦ ਦਰਬਾਰੀ ਹੋਇਆ
ਮੈਂ ਕਿਸ ਸਿਧੇ ਰਸਤੇ ਜਾਵਾਂ ?
ਮੈਂ ਹਾਂ ਆਪ ਆਪਣੀ ਥਾਂ ਥਾਂ
ਬੇਅਰਥ ਹੈ ਥਾਉ ਨਿਥਾਵਾਂ ।

ਮੰਜ਼ਲ ਮੇਰੀ
ਏਸ ਤਰ੍ਹਾਂ ਕੁਝ ਸੋਚ ਰਹੀ ਸੀ
ਮੀਲਾਂ ਦੇ ਪਲੰਘੇ ਮੰਦੇ
ਪੈਰਾਂ ਦੀ ਦਹਿਲੀਜ਼ 'ਚ ਸੁਤੇ
ਮਨ ਨੇ ਅਜੇ ਨ ਡੋਰੀ ਕੱਤੀ
ਧੂਪ ਰੂਪ ਪੌਣ ਸੁਲਗਦੀ
ਪਵਣ-ਪਾਣੀ ਮੇਰੀ ਜਿੰਦ ਦੇ ਰਾਖੇ
ਥੱਕ ਹਾਰ ਕੇ ਮੰਜ਼ਲ ਬੈਠੀ
ਦਿਲ ਨੂੰ ਦਿਲ ਪਿਆ ਦਿਵੇ ਦਲਾਸੇ ।

ਸੇਧ ਸੋਧ
ਫਿਰ ਉਠ ਖਲੋਤਾ
ਦਰਯੋਧਨ ਦੇ ਲੱਖ ਸਿਪਾਹੀ
ਅਰਜਨ ਖੜਾ ਇਕੋ ਇਕਲੋਤਾ
ਜਿਸ ਨੂੰ ਆਪ ਸੰਭਾਲੇ ਸਾਈਂ
ਜੈ ਜੈਕਾਰ ਉਹਦੀ ਸਭ ਥਾਈਂ ।
ਸੇਧ ਨੂੰ ਸੇਧ ਪਈ ਸਮਝਾਵੇ
ਸੇਧ ਨ ਛੱਡੀ ।
ਤਾਰ ਤਾਣੀ ਦੀ ਨਬਜ਼ ਪਛਾਤੀ
ਰਾਤੀਂ ਉਠ ਸਵਾਈ ਨਹਾਤੀ

ਕੰਮ ਜਿਨ੍ਹਾਂ ਦਾ ਟੁਰਦੇ ਰਹਿਣਾ
ਦਰਿਆਵਾਂ ਵਿਚ ਰੁੜ੍ਹਦੇ ਵਹਿਣਾ
ਉਚਾਈ ਨੀਚਾਈ ਆਪੇ
ਹੋ ਜਾਂਦੇ ਹਨ ਇਕ ਬਰਾਬਰ
ਸੁਕ ਸਮੁੰਦਰ ਹੋਵੇ ਕਤਰਾ
ਸ਼ਬਨਮ ਫੈਲ ਕੇ ਬਣਦੇ ਸਾਗਰ

ਸਿਧ ਸੇਧ ਨੂੰ ਸਾਹਿਬ ਸਲਾਮ
ਪਿਆਰ ਦੀ ਮੰਜ਼ਲ ਕਦੇ ਨ ਮੁਕਦੀ
ਜਾਮ ਪੀਉ
ਇਕ ਜਾਮ ਆਖ਼ਰੀ ਜਾਮ ਦੇ ਨਾਮ ॥

## ਤਪੱਸਿਆ

ਕੋਰਾ ਕਾਗਜ਼
ਕਲਮ ਮੇਰੀ ਇਕ ਬਿਂਦੂ ਪਾਇਆ
ਬੇ-ਬੁਧੀ ਜਿਹਾ ਖ਼ਾਲੀ ਖ਼ਾਲੀ
ਕਰਮ ਮੇਰੇ ਦੇ ਵਾਂਗੂੰ ਕਾਲਾ ਕਾਲਾ
ਇਕੋ ਮਣਕਾ ਉਂਗਲੀ-ਪੋਟੇ
ਤਿਲਕ ਚੁਕੀ ਸੀ ਹਥੋਂ ਮਾਲਾ
ਕੀ ਇਹ ਗਗਨ ਗੁਮਾਨ ਸੀ ਮੇਰਾ ?
ਸ਼ਾਹ-ਜਹਾਨੀ ਫ਼ਰਮਾਨ ਸੀ ਤੇਰਾ ?
ਪੋਟਿਆਂ ਵਿਚ ਮਜ਼ਬੂਤੀ ਆਈ
ਮਣਕੇ ਵਿਚ ਕੁਝ ਲਿਚਕ ਆਪਣੀ
ਟਿਕ ਗਿਆ ਮੁੜ ਧਿਆਨ ਸੀ ਮੇਰਾ ।

ਕੋਰਾ ਵਰਕਾ ਅਜੇ ਵੀ ਕੋਰਾ
ਅਜੇ ਵੀ ਬਿੰਦੂ ਕਾਲਾ ਕਾਲਾ
ਸੂਰਜ ਦੀ ਰੁਸ਼ਨਾਈ ਲੈ ਕੇ
ਮਨੋ ਜਗਾਈ ਪ੍ਰੇਮ ਜਵਾਲਾ
ਕਾਲਖ ਪ੍ਰਉਪਕਾਰ ਨ ਹੋਇਆ
ਘਿਸ ਗਏ ਮਣਕੇ

ਟੁੱਟ ਗਈ ਮਾਲਾ
ਪਾਪੀ ਘੌੜਾ ਪਾਰ ਨ ਹੋਇਆ।

ਹੁਣ ਕਾਲਖ ਦੇ ਅਥਰੂ ਰੋਂਦਾ
ਕਲਮ ਦੀ ਰਾਹੀਂ
ਹਰ ਦੁਖੀਏ ਦੀ ਪੀੜ ਵੰਡਾਂਦਾ
ਮਰਹਮਿ ਥਾਈਂ
ਤਦ ਵੀ ਬਿੰਦੂ ਮੇਟ ਨ ਹੋਇਆ
ਕੋਈ ਪਪੀਹਾ ਪੇਟ ਨ ਹੋਇਆ

ਕਾਲਖ ਅਪਣਾ ਆਪ ਪਛਾਤਾ
ਤੋੜ ਕੇ ਹਰ ਸੂਰਜ ਤੋਂ ਨਾਤਾ
ਸੜ ਸੜ ਤਨ ਮਨ
ਕਾਲਾ ਕੀਤਾ
ਦਿਲ ਮੇਰੇ ਸੁਕਰਾਤ ਨੇ ਤਦ ਹੀ
ਜ਼ਹਿਰ ਪਿਆਲਾ ਹੱਸ ਕੇ ਪੀਤਾ

ਅਰਮਾਨਾਂ ਦੀ ਰਾਖ ਦੇ ਥਲੇ
ਚਮਕ ਰਿਹਾ ਸੀ
ਦਮਕ ਰਿਹਾ ਸੀ
ਕਲਮ ਮੇਰੀ ਜੋ ਬਿੰਦੂ ਪਾਇਆ
ਬਿੰਦੂ ਕਾਲਾ
... ... ... ...
ਹੰਝੂ ਮੇਰੇ ਵਿਚ ਨਹਾਤਾ
ਚਮਕ ਰਿਹਾ ਸੀ ਨੂਰ ਸ਼ਿਵਾਲਾ ॥

## ਉਲਝਣ

ਇਹ ਦਾਸਤਾਨ ਤੇਰੀ
ਮੇਰੀ ਜਿਵੇਂ ਕਹਾਣੀ ਲਗੇ
ਤਾਣਾ ਪੇਟਾ
ਆਰ ਪਾਰ
ਹਰ ਪੈਂਡਾ ਅਤੇ ਪੜਾਅ
ਉਚੀ ਗਹਿਰਾਈ ਨੀਚਾਈ
ਉਤਨੀ ਹੀ ਲਗੇ ਦੁਸ਼ਵਾਰ
ਜਿਤਨਾ ਇਸ ਕਹਾਣੀ ਵਾਲੇ ਬੰਦੇ ਦਾ, ਹੋਵੇ
ਵਿਸ਼ਵਾਸ ਖ਼ੁਮਾਰ
ਇਹ ਕਹਾਣੀ ਵਿਚਲਾ ਬੰਦਾ
ਮੁੜ ਮੁੜ ਪਿਆ ਭਲੇਖੇ ਪਾਵੇ

ਮੈਂ ਨਹੀਂ !......
ਮੈਂ ਨਹੀਂ ! — ਮੇਰੇ ਵਿਚ ਕੋਈ ਕਹਿੰਦਾ ਜਾਵੇ।

ਮੈਂ ਰਾਂਝਾ ਮੱਝੀਆਂ ਦਾ ਰਾਖਾ
ਮੁੜ ਮੁੜ ਮੈਂ ਪਿਆ ਆਖਾਂ
ਹੀਰਾਂ ਵਿਚ ਗਵਾਇਆ ਆਪਾ
ਮੈਂ ਸੱਸੀ ਦੇ ਤਰਲੇ ਕਰਦਾ
ਥੱਲਾਂ ਵਿਚ ਗੁਆਚਾ
ਅਜ ਝੱਨਾਂ ਦੇ ਗ਼ੋਤੇ, ਮੇਰੇ
ਗਲ ਵਿਚ ਗਿਚ ਹੋ ਜਾਵਣ ਆਵਣ
ਘੁਮਣ ਘੇਰੀ ਪਾਵਣ।

ਇਹ ਦਾਸਤਾਨ ਤੇਰੀ
ਕੀ ਜਾਣਾ ਕੀ ਦਸੇ, ?
ਕਿਸਨੂੰ ਲੱਭੇ,
ਕੁਝ ਅਨੋਖੇ ਕਰੇ ਇਸ਼ਾਰੇ
ਤਨ ਮਨ ਮੇਰਾ ਕਰ ਕੇ ਕਾਬੂ
ਹੌਲੀ ਹੌਲੀ ਰੋਜ਼ ਪੁਕਾਰੇ
ਮੈਨੂੰ......?..... ਮੈਨੂੰ......?......!......!
ਨਹੀਂ ! ਨਹੀਂ !
ਮੈਂ ਨਹੀਂ !
ਇਹ ਨਹੀਂ ਮੇਰੀ ਦਾਸਤਾਨ
ਇਹ ਨਹੀਂ ਮੇਰੀ ਕੋਈ ਕਹਾਣੀ
ਭੁੱਲ ਜਾ, ਭੁੱਲ ਜਾ — ਸ਼ਕਲ ਪਛਾਣੀ।

ਪਰ ਕਹਾਣੀ ਟੁਰਦੀ ਜਾਵੇ
ਮੈਂ ਨਹੀਂ ਗੋਤਮ
ਮੈਂ ਨਹੀਂ ਗੋਤਮ ਆਖ਼ਰ ਚੀਖ ਪਿਆ ਮੈਂ

ਉਸ ਦੇ ਦੇਖ ਨਿਆਣੇ ਰੁੰਦੇ
ਮੈਂ ਗੌਤਮ ਸੀ ਲੱਭਣ ਟੁਰਿਆ
ਕਹਾਣੀ ਵਿਚ ਗਵਾਚਾ ਗੋਤਮ
ਆਪਣੇ ਆਪ ਨੂੰ ਆਣ ਮਿਲੇ
ਤਾਰ ਤਾਰ ਦਿਉਂ ਤਾਰਾਂ ਦਿਲ ਦੀਆਂ
ਤੜਪੱਣ ਪ੍ਰਾਣ ਚਲੇ।
ਮਨ ਮੇਰੇ ਵਿਚ
ਅੱਜ ਕਲ, ਕਲ ਕਲ
ਇਕੋ ਗੱਲ ਬਸ ਗੇੜੇ ਖਾਵੇ
ਹਰ ਦਮ ਆਵੇ, ਜਾਵੇ–ਆਵੇ
ਬੰਦਾ ਤੇ ਆਪ ਹੀ ਰੱਬ ਹੈ !

ਕੀ ਰੱਬਾਂ ਦਾ ਕੰਮ...
ਸਦਾ ਹੈ ਲੜਦੇ ਰਹਿਣਾ ?
ਇਕ ਦੂਜੇ ਨੂੰ ਮਾਰਨਾ
ਪਾਲ ਪੋਸ ਕੇ ਮਰਨ-ਪੰਘੂੜੇ ਝੂਟੇ ਦੇਣਾ ?

ਰੱਬਾਂ ਦੀ ਤਕਰਾਰ ਵਿਚ
ਬੰਦਾ ਕਿਉਂ ਬੇ-ਵੱਸ ਪਿਆ ਐ ?
ਬੰਦਿਆਂ ਦੀ ਕੁੱਟ ਮਾਰ ਵਿਚ
ਪੱਥਰ ਬਣ ਭਗਵਾਨ ਗਿਆ ਹੈ ।
ਇਸ ਦੁਨੀਆਂ ਦਾ ਰਾਖਾ ਕੌਣ ?
ਮਾਓ ਜਾਂ ਨਿਕਸਨ ਦੀ ਧੌਣ ?
ਵਾਦ ਵਿਵਾਦ
ਕੌਣ ਸੁਣੇ ਕਿਸ ਦੀ ਫ਼ਰਿਆਦ ?

ਰੂਸੀ ਅੰਕਲ ਸੈਮ ਦਾ ਭਾਈ
ਅੱਗ ਫਿਰੇ ਕਲ ਪੁਛ ਦੀ ਜਲ ਤੋਂ
ਕੌਣ ? ਕੌਣ ?
ਕਿਥੇ ?......
ਕਿਸ ਨੇ ਅੱਗ ਲਗਾਈ
ਕਿਸ ਨੇ ਅੱਗ ਬੁਝਾਈ ?

ਤੇ ਫਿਰ ਮੇਰੀ ਦਾਸਤਾਨ
ਇਕ ਬੁਝਾਰਤ ਬਣ ਕੇ ਰਹਿ ਗਈ
ਸ਼ਰਾਰਤ ਮੇਰੀ ਚਾਤੀ ਦੀ ਸ਼ਰਾਫ਼ਤ ਤੱਣ ਕੇ ਕਹਿ ਗਈ
ਹਦਾਂ ਨਕਸ਼ੇ ਮੇਟ ਰਿਹਾ ਹਾਂ
ਇਕੋ ਗੋਲਾ
ਕੱਚਾ ਪਿੱਲਾ ਪੋਥਾ ਪੋਲਾ
ਹੱਥ ਕੰਬਦੇ ਖੇਡ ਰਿਹਾ ਹਾਂ
ਇਸ ਨਵੀਂ ਖੇਡ ਦੀ ਸ਼ਾਇਦ
ਕੋਈ ਕਦੇ ਕਹਾਣੀ ਲਿਖੇ
ਅੱਗ ਪ੍ਰੇਮ ਦੀ ਲਾ ਕੇ, ਸਾਰੇ
ਫੂਕ ਦਿਤੇ ਹਨ, ਆਪ ਆਪਣੇ
ਆਪ ਪੁਰਾਣੇ ਕਿੱਸੇ !
ਹਾਏ ਮੇਰੀ ਦਾਸਤਾਨ
ਹਾਏ ਮੇਰੀ ਦਾਸਤਾਨ
ਹੁਣ ਕੋਈ
ਕੀਕਣ ਕਿਸੇ ਨੂੰ ਦਸੇ ?
ਸੋਚ ਸੋਚ ਮੇਰਾ ਮਨ ਹਸੇ ॥



ਬੇਅੰਤ ਸਭਰਾ

## ਰਫ਼ਤਾਰ

ਆਸ ਭੁੱਖੀ ਜਾ ਰਹੀ ਕੰਡਿਆਲੜੇ ਰਾਹਾਂ 'ਤੇ ਵੀ
ਅਰਜ਼ ਫਿਰ ਵੀ ਤੁਰ ਰਹੀ ਪੈਰਾਂ 'ਚ ਛਾਲੇ ਨੇ ਬੜੇ ।
ਤਿਲਕਣਾ ਦੇ ਵਿਚ ਵੀ ਅਡੋਲ ਫ਼ਰਜ਼ ਜਾ ਰਿਹਾ
ਪੈਰ ਪਿਆਰੇ ਫ਼ਰਜ਼ ਨੇ ਆਪਣੇ ਸੰਭਾਲੇ ਆਪਣੇ ਨੇ ਬੜੇ ।
ਥਕਾਵਟਾਂ ਦੀ ਪੰਡ ਲੈ ਹੁਸੀਨ ਹਿਮਤ ਤੁਰ ਰਹੀ,
ਨਜ਼ਰ ਇਸ ਦੀ ਨੇ ਬੇ ਹਿੰਮਤੇ ਵੀ ਖਿਆਲੇ ਨੇ ਬੜੇ ।
ਹਕੀਕਤ ਨੂੰ ਸਲਾਮੀ ਦੇਣ ਹੈ ਜੁਰਅੱਤ ਵਗੀ ਜਾ ਰਹੀ,
ਜੀਭ 'ਤੇ ਬੇਸ਼ਕ ਜਾਬਰ, ਲਾਏ ਤਾਲੇ ਨੇ ਬੜੇ ।
ਨਹੱਕ ਨੂੰ ਤਲਾਕ ਵੀ ਦੇਵੇਂਗੀ ਲੱਛਮੀ ਕਦੇ,
ਕਿਉਂਕਿ ਹੱਕ ਏਸ ਖ਼ਾਤਰ ਜਫ਼ਰ ਜਾਲੇ ਨੇ ਬੜੇ ।
ਸਾਮਰਾਜੀ ਤੌਰ ਦੀਆਂ ਨਗਨ ਹੋਈਆਂ ਗੁੰਝਲਾਂ,
ਨਜ਼ਰ ਨੇ ਬਦਕਰਤੂਤ ਤੋਂ ਪਰਦੇ ਉਠਾਲੇ ਨੇ ਬੜੇ ।
ਸ਼ੌਕ ਚੁੰਮਣ ਜਾ ਰਿਹਾ ਹੈ ਚਾਨਣ ਦੀ ਹੋਂਦ ਨੂੰ,
ਬੇਸ਼ੱਕ ਕੀਤੇ ਹਨੇਰਿਆਂ ਨੇ ਰਾਹ ਕਾਲੇ ਨੇ ਬੜੇ ।
ਖ਼ਿਆਲ ਦੇ ਪੈਰਾਂ ਨੂੰ ਛੂਹ ਕੇ ਲਗਨ ਜਾਵੇ ਨਚਦੀ,
ਸੂਰਜਾਂ ਨੇ ਰਾਹਾਂ 'ਤੇ ਕੀਤੇ ਉਜਾਲੇ ਨੇ ਬੜੇ ।
ਹੁਸਨ ਜਾਂਦਾ ਵੱਲ ਮੰਜ਼ਲ ਲਾ ਕੇ ਸ਼ੌਕੀਨੀਆਂ,
ਹਥਿਆਰ ਹਥੀਂ ਇਸ਼ਕ ਦੇ ਜੋ ਹੁਨਰ ਵਾਲੇ ਨੇ ਬੜੇ ।

## ਗ਼ਜ਼ਲ

ਨੈਣਾਂ 'ਚੋਂ ਜਿਸ ਨੇ ਲਵਾਈ ਝੜੀ ਏ ।
ਬੜੀ ਦੂਰ ਦਿਸਦੀ ਉਸ ਦੀ ਮੜ੍ਹੀ ਏ ।
ਦਿਸ ਹੀ ਪਈ ਏ ਹਰ ਸ਼ੈ ਨਜ਼ਰ ਨੂੰ,
ਹਨੇਰ 'ਚ ਜਦ ਵੀ ਕਿਰਨ ਆ ਵੜੀ ਏ ।
ਹੁਸੀਨ ਮੱਥਿਆਂ 'ਤੇ ਜੋ ਨੇ ਦਾਗ ਲਾਉਂਦੇ,
ਅਸਲ ਕੋਲ ਉਹਨਾਂ ਕਾਲਖ ਬੜੀ ਏ ।
ਆਪਣੇ ਸਾਏ ਤੋਂ ਹੀ ਡਰ ਆ ਰਿਹਾ ਏ,
ਦੁਸ਼ਮਨ ਬੁਰਾਈ ਥਾਂ ਥਾਂ ਖੜੀ ਏ ।
ਤੇਲ ਪਾ ਪਾ ਕੇ ਕਿਉਂ ਜਾਲਦੇ ਨੇ,
ਆਪਣੀ ਅੱਗ ਵਿਚ ਹੀ ਹਰ ਸ਼ੈ ਸੜੀ ਏ ।
ਕੋਮਲਤਾ ਫੁੱਲਾਂ ਦੀ ਕਿਵੇਂ ਜਾਣ ਲਏਗਾ,
ਕੰਡਿਆਂ 'ਚ ਜਿਸ ਦੀ ਸੋਚ ਹੀ ਅੜੀ ਏ ।
ਜ਼ਮਾਨੇ ਦੇ ਸਾਰੇ ਦ੍ਰਿਸ਼ ਵੇਖ ਲਏ ਨੇ,
ਉੱਚਾਈ 'ਤੇ ਜਿਸ ਦੀ ਨਜ਼ਰ ਜਾ ਖੜੀ ਏ ।
ਜਿਨ੍ਹਾਂ ਡੰਗ ਮਾਰੇ ਮੈਂ ਗਲ ਲਾ ਲਏ ਨੇ,
ਭਾਵੇਂ ਨਾਲ ਮੇਰੇ ਮੇਰੀ (ਮੈਂ) ਲੜੀ ਏ ।



ਮਹਿੰਦਰ 'ਸਾਜਨ', ਕਵੈਂਟਰੀ

## ਐਲਾਨ ਨਾਮਾ

ਮੈਂ ਜਦੋਂ ਵੀ ਗਹੁ ਨਾਲ
ਚੌਗਿਰਦੇ 'ਚ ਤੱਕਦਾ ਹਾਂ
ਤਾਂ ਵਿਦਰੋਹ ਦੀ ਆਵਾਜ਼
ਮੇਰੇ ਕੰਨਾਂ 'ਚ ਗੂੰਜਦੀ ਹੈ
ਮੇਰੇ ਬਦਨ ਦਾ ਹਰ ਲੂੰ
ਇਕ ਤਿੱਖੀ ਸੂਲ ਬਣ ਜਾਂਦਾ ਹੈ
ਤੇ ਮੇਰਾ ਸਿਰ ਬਗਾਵਤ ਲਈ ਤਣ ਜਾਂਦਾ ਹੈ ।

ਪਰ ਸਮੇਂ ਦੇ ਇਨਕਲਾਬੀਓ
ਮੇਰਾ ਵਿਦਰੋਹ ਕਾਫ਼ੀ ਹਾਊਸਾਂ 'ਚ ਨਹੀਂ ਜੰਮਦਾ
ਤੇ ਨਾ ਹੀ ਠੇਕੇ ਦੀ ਨੁਕਰ 'ਚ ਪਲਦਾ ਹੈ
'ਸਰ ਫ਼ਰੋਸ਼ੀ ਦੀ ਤਮੰਨਾ'
ਮਹਿਬੂਬਾ ਦੇ ਆਗੋਸ਼ 'ਚ ਨਹੀਂ ਸੁਲਘਦੀ
ਮੈਂ ਗਰਮ ਗੀਤਾਂ ਦਾ ਨਹੀਂ ਹਾਂ ਕਾਇਲ
ਬੜੀ ਅਨੋਖੀ ਹੈ ਮੇਰੇ ਨਿਸ਼ਚੇ ਦੀ ਪਾਇਲ
ਦੂਰੋਂ ਸਲਾਮ — – ਨਾਅਰਾ ਬਾਜ਼ੀ ਜੋ ਫੋਕੀ
ਹਵਾ ਵਿਚ ਮੈਂ ਜੰਗ ਨਹੀਂ ਕਰਦਾ
ਕਰਤੱਵ ਨਹੀਂ ਹੈ ਮੇਰਾ
ਚਿੱਕੜ ਦੀ ਉਛਾਲ
ਮੈਂ ਸੱਚ ਦਾ ਅਮਨ ਭੋਗ ਨਹੀਂ ਕਰਦਾ
ਤੇ ਕਾਫ਼ੀ ਹਾਊਸਾਂ ਦੀ ਸਰਫ਼ਰੋਸ਼ੀ ਦਾ
ਦਮ ਨਹੀਂ ਭਰਦਾ ।

ਮੇਰੇ ਖ਼ੂਨ ਵਿਚ ਧੋਖੇ ਦਾ ਤੁਖ਼ਮ ਨਹੀਂ
ਮੈਂ ਗ਼ੈਰਾਂ ਦੇ ਹਥਾਂ 'ਤੇ ਵਿਕਦਾ ਨਹੀਂ
ਤੇ ਗ਼ੈਰਾਂ ਦੀ ਧੁਨ ਮੈਂ ਸਿਖਦਾ ਨਹੀਂ ।

ਮੇਰਾ ਕਰਤੱਵ
ਅਮਲ ਹੈ ਰਾਹ ਮੁਕਤੀ ਦਾ
ਅਮਲ ਤੋਂ ਬਿਨਾਂ ਨਾਅਰਾ ਹੈ ਲਾਅਨਤ
ਜਾਗਦੀ ਹੈ ਅਮਲ ਤੋਂ ਹੀ ਬਗ਼ਾਵਤ
ਅਮਲ ਤੋਂ ਹੀ ਜਾਗਦਾ ਹੈ ਦੇਵਤਾ ਸ਼ਕਤੀ ਦਾ
ਮੈਂ ਜਦੋਂ ਵੀ ਸਮੇਂ ਦੀ ਅੱਖ ਵਿਚ
ਅੱਖ ਪਾਉਂਦਾ ਹਾਂ
ਹਨੇਰੇ 'ਚ ਜਦੋਂ ਕੋਈ ਗੀਤ ਗੁਣਗੁਣਾਂਦਾ ਹਾਂ
ਤਾਂ ਗਰਮ ਹੋ ਜਾਂਦਾ ਹੈ ਮੇਰੇ ਹੱਡਾਂ ਦਾ ਖ਼ੂਨ
ਹੋਸ਼ ਵਿਚ ਆਉਂਦਾ ਹੈ
ਵਿਦਰੋਹ ਦਾ ਜਨੂਨ ।
ਮੇਰੀ ਕਾਂਇਆਂ 'ਚ ਉਦੋਂ ਸੇਕ ਆਉਂਦਾ ਹੈ
ਤੇ ਹੱਕ ਦਾ ਉਚਾ ਨਾਅਰਾ ਲਾਉਂਦਾ ਹੈ
ਮੇਰਾ ਹੱਥ
ਮਕਤਲ ਦੇ ਬੂਹੇ 'ਤੇ ਵਜਦਾ ਹੈ
ਵਿਦਰੋਹ ਦਾ ਹੁੰਦਾ
ਇਸ ਤਰ੍ਹਾਂ ਸੱਜਦਾ ਹੈ
ਪੱਥਰ ਦੇ ਦੇਵਤੇ ਦੇ ਕੰਨੀ
ਮੇਰੀ ਲਲਕਾਰ ਪੁਜਦੀ ਹੈ
ਮੇਰਾ ਸਿਰ ਤਲਵਾਰ ਦੀ ਧਾਰ 'ਤੇ ਪੈਂਦਾ ਹੈ
ਤੇ ਅਨਲ-ਹੱਕ ਦਾ ਨਾਅਰਾ ਕਹਿੰਦਾ ਹੈ
ਮੇਰੇ ਖ਼ੂਨ 'ਚ ਸੇਕ ਆਉਂਦਾ ਹੈ
ਜਦੋਂ ਵਿਦਰੋਹ ਦਾ ਐਲਾਨ ਹੁੰਦਾ ਹੈ ।

ਐਸ. ਐਸ. 'ਚੀਡ਼' ਕਵੈਂਟਰੀ

## ਗ਼ਜ਼ਲ

ਸਜਨਾ ਨੇ ਅੱਖਾਂ ਫੇਰੀਆਂ ਤੇ ਮੈਂ ਮਨਾਂਦਾ ਰਹਿ ਗਿਆ,
ਇਸ਼ਕ ਦੇ ਹਰ ਮੋੜ 'ਤੇ ਚਕਮੇਂ ਹੀ ਖਾਂਦਾ ਰਹਿ ਗਿਆ ।
ਹਿਜਰਾਂ ਦੀ ਤੱਤੀ ਲੂ ਨੇ, ਇਸ਼ਕੇ ਦਾ ਬੂਟਾ ਲੂਸਿਆ,
ਖ਼ੂਨ ਆਪਣੇ ਜਿਗਰ ਦਾ ਜਿਸ ਨੂੰ ਮੈਂ ਪਾਂਦਾ ਰਹਿ ਗਿਆ ।
ਰੀਝਾਂ ਦੇ ਠੂਠੇ ਨੂੰ ਮਿਰੇ, ਨਾ ਖ਼ੈਰ ਵਸਲ ਦੀ ਮਿਲੀ,
ਦਰ 'ਤੇ ਹੁਸੀਨਾਂ ਦੇ ਸਦਾ ਅਲਖਾਂ ਜਗਾਂਦਾ ਰਹਿ ਗਿਆ ।
ਮੁੱਢ ਤੋਂ ਪਿਆਸ ਦਰਸ ਦੀ, ਸੀਨੇ 'ਚ ਲੱਗੀ ਨਾ ਬੁਝੀ,
ਕਾਫ਼ਰ ਕਿਸੇ ਦੀ ਯਾਦ ਨੂੰ ਗਲੇ ਲਗਾਂਦਾ ਰਹਿ ਗਿਆ ।
ਮੱਥੇ ਤ੍ਰੌਂ ਤੀਊੜੀ ਉਹਨਾਂ ਦੇ, ਇਕ ਛਿਨ ਲਈ ਭੀ ਨਾ ਗਈ,
ਸਾਫ਼ ਸ਼ੀਸ਼ਾ "ਚੀਡ਼" ਮੈਂ ਦਿਲ ਵੀ ਵਿਖਾਂਦਾ ਰਹਿ ਗਿਆ ।

# ਗ਼ ਜ਼ ਲ

ਨਵਰਾਹੀ ਘੁਗਿਆਣਵੀ. ਫ਼ਰੀਦਕੋਟ

ਬੇਨਿਯਮ ਜ਼ਮਾਨੇ ਦੱਸ ਮੈਨੂੰ, ਮੈਂ ਕਿੰਜ ਤੇਰਾ ਸਤਿਕਾਰ ਕਰਾਂ ?
ਮੇਰੇ ਲਈ ਇਹ ਸੰਭਵ ਨਹੀਂ ਕਿ ਪਾਖੰਡਾਂ ਨੂੰ ਪਿਆਰ ਕਰਾਂ ।

ਮਾਲਿਕ ਨੇ ਮੈਨੂੰ ਬਖ਼ਸ਼ੀ ਹੈ, ਇਕ ਸੂਝ ਨਿਰਾਲੀ ਦੁਨੀਆਂ ਤੋਂ ;
ਏਸੇ ਲਈ ਮੈਂ ਜੀਵਨ ਦੇ, ਹਰ ਪਹਿਲੂ 'ਤੇ ਵੀਚਾਰ ਕਰਾਂ ।

ਗੁਰੂ ਨਾਨਕ ਅਤੇ ਗੋਬਿੰਦ ਸਿੰਘ ਤੋਂ, ਕਈ ਉੱਚੇ ਆਸ਼ੇ ਪਾਏ ਨੇ ;
ਆ ਚਾਨਣ ਧਰੇ ਸਨਿਮਰ ਸ਼ਾਂਤ, ਜਦ ਕਦ ਵੀ ਮੈਂ ਹੰਕਾਰ ਕਰਾਂ ।

ਬਣ ਜਾਵੇ ਸਾਂਝ ਮੁਹੱਬਤਾਂ ਦੀ, ਇਕ ਨਗਰੀ ਸਰਬ ਸਰਿਸ਼ਟ ਅਸਲ ;
ਚੁਣ ਚੁਣ ਕੇ ਕੰਡੇ ਰਾਹਾਂ 'ਚੋਂ, ਫੁੱਲਾਂ ਦੇ ਪੰਧ ਤਿਆਰ ਕਰਾਂ ।

ਐ ਦੌਲਤ ! ਜਦ ਤਕ ਇਕ ਦਿਲ ਵੀ ਤੜਪਾਇਆ ਜਾਵੇ ਬੇਮਤਲਬ ;
ਦੱਸ ਐਵੇਂ ਬਹਿ ਇਕ ਗੋਸ਼ੇ ਵਿਚ ਕਿੰਜ ਫੋਕੇ ਕੌਲ-ਕਰਾਰ ਕਰਾਂ ?

ਹਰ ਜ਼ਾਲਿਮ ਨੂੰ ਇਕ ਸਬਕ ਮਿਲੇ ਹਰ ਜਾਬਰ ਹਸਤੀ ਖੋ ਬੈਠੇ ;
ਜੀਅ ਕਰਦੈ ਬੇਤਰਸੀਆਂ 'ਤੇ , ਕੋਈ ਐਸਾ ਗਿੰਨ੍ਹ ਕੇ ਵਾਰ ਕਰਾਂ ।

ਜੋ ਹੂੰਝੇ ਹੱਕ ਮਨੁੱਖਤਾ ਦੇ, ਜੋ ਮਿਹਨਤ ਦੀ ਰੱਤ ਪੀਂਦਾ ਹੈ ;
ਇਕ ਪਰਾਗੇ ਡੋਗ ਲਵਾਂ ਤੇ ਇੱਕੋ ਪੂਰੇ ਪਾਰ ਕਰਾਂ ।

ਹਰ ਜਿੰਦ ਜੋ ਆਸ਼ਾ ਖੋ ਬੈਠੀ, ਹਰ ਹੋਂਦ ਜੋ ਸਾਹਸੋਂ ਵਾਂਝੀ ਹੈ ;
ਬਸ ਇਕ ਹੁਲਾਰੇ ਨਾਲ ਸੱਜਣ, ਮੈਂ ਜੀਵਨ-ਪਿੜ ਵਿਚਕਾਰ ਕਰਾਂ ।

ਯੁਗਾਂ ਯੁਗਾਂ ਦੇ ਆਲਸ ਨੂੰ, ਅੱਖ-ਫੋਰ ਚੇਤੰਨਤਾ ਕਰ ਦੇਵਾਂ ;
ਇਸ ਟਕਿਆਂ ਦੀ ਸਰਦਾਰੀ ਨੂੰ, ਮੈਂ ਮੰਨਣ ਤੋਂ ਇਨਕਾਰ ਕਰਾਂ ।

ਮੈਂ ਸ਼ਾਇਰ ਹਾਂ, ਯੁਗ-ਚਿੰਤਕ ਹਾਂ, ਹੱਕ ਸੱਚ ਦਾ ਹਾਮੀ ਤਹਿ ਦਿਲ ਤੋਂ ;
ਗਗਨਾਂ ਜੇਡ ਵਿਸ਼ਾਲ ਜਿਗਰ, ਤੇ ਬਿਜਲੀ ਦੀ ਰਫ਼ਤਾਰ ਕਰਾਂ ।

ਕੀ ਫ਼ਾਇਦਾ ਹੈ ਉਸ ਸਾਇੰਸ ਦਾ, ਜੋ ਦੁੱਖ ਭੁੱਖ ਦਾ ਕਲਿਆਣ ਨਹੀਂ ;
ਦੇ ਮੈਨੂੰ ਵਿਗਿਆਨ ਨਵਾਂ, ਜਿਸ ਥੀਂ ਸਭ ਖ਼ਤਮ ਗ਼ੁਬਾਰ ਕਰਾਂ ।

ਇਕ ਆਤਮਵਾਦੀ ਹੋਣਾ ਹੀ ਤਾਂ ਕਾਫ਼ੀ ਨਹੀਂ ਭਰਾਅ ਮੇਰੇ ;
ਹੈ ਜਜ਼ਬਾ, ਲੋਕ-ਸੰਘਰਸ਼ਾਂ ਦਾ, ਕਣ ਕਣ ਦੇ ਵਿਚ ਸੰਚਾਰ ਕਰਾਂ ।

ਹੈ ਖੋਜ ਅਜੇਹੇ ਜੰਤਰ ਦੀ, ਜੋ ਸਾਰੇ ਜੱਗ 'ਤੇ ਛਾ ਜਾਵੇ ;
'ਨਵਰਾਹੀ' ਡੋਗ ਪਹਾੜਾਂ ਨੂੰ ਭਰ ਖਾਈਆਂ ਝੱਟ ਇਕਸਾਰ ਕਰਾਂ ।

ਇਹ ਲੋਕ ਜੋ ਰੁਲਦੇ ਫਿਰਦੇ ਨੇ, ਆਖ਼ਿਰ ਨੂੰ ਉਠ ਖੜਨੇ ਹਨ ;
ਬੇਜੀਭ ਮਾਸੂਮੇ ਲੋਕਾਂ ਦੀ, ਮੈਂ ਆਪ-ਮੁਹਾਰੇ ਵਾਹਰ ਕਰਾਂ ।

ਇਕ ਰਸਤਾ ਹੈ ਅੱਯਾਸ਼ੀ ਦਾ, ਬੇਦਰਦੀ ਦਾ, ਬਦਮਾਸ਼ੀ ਦਾ ;
ਮੈਂ ਲਖ਼ਸ਼ ਉਚੇਰੇ ਦਾ ਕਾਇਲ, ਕਿਉਂ ਰਸਤਾ ਇਹ ਅਖ਼ਤਿਆਰ ਕਰਾਂ ?

ਹਰ ਜਲਵਾ ਇਕ ਨਜ਼ਾਰਾ ਹੈ, ਹਰ ਜਜ਼ਬਾ ਇਕ ਸ਼ਰਾਰਾ ਹੈ ;
ਕਈ ਵਾਰਾਂ ਸੋਚੀਂ ਪੈ ਜਾਵਾਂ ਕਿ ਕਿਸ ਨੂੰ ਅੰਗੀਕਾਰ ਕਰਾਂ ?

ਵਲ ਛਲ ਦੇ ਕਪਟ-ਪਸਾਰੇ ਵਿਚ, ਕੁਝ ਨਿਰਣਾ ਕਰਨਾ ਔਖਾ ਹੈ ;
ਉਫ਼ ! ਮਿੱਤਰ-ਮਾਰ ਛਲਾਵਾਂ 'ਤੇ ਮੈਂ ਦੱਸ ਕਿੱਦਾਂ ਇਤਬਾਰ ਕਰਾਂ ?

(ਛਪ ਰਹੇ ਕਾਵਿ-ਸੰਗ੍ਰਹਿ "ਘਾਲਣਾ" ਵਿਚੋਂ)



# ਮੁਕਲਾਵਾ

## ਮਿਸਿਜ਼ ਸੁਰਜੀਤ ਕੋਹਲੀ



"ਭਾਬੀ......ਉਹ......ਭਾਬੀ," ਕਿੱਥੇ ਜਾ ਬੈਠੀ ਹੈਂ ਅੱਜ, ਵਾਜਾਂ ਮਾਰ ਮਾਰ ਕੇ ਮੇਰਾ ਸਿਰ ਰਹਿ ਗਿਐ, ਚੰਦੋ ਆਪਣੇ ਆਪ ਨਾਲ ਗੱਲਾਂ ਕਰੀ ਜਾ ਰਹੀ ਸੀ, ਤਾਹੀਉਂ ਉਸ ਦੀ ਭਾਬੀ ਦੀ ਆਵਾਜ਼ ਸੁਣਾਈ ਦਿੱਤੀ।

"ਆ ਜਾ ਚੰਦ, ਲੰਘ ਆ ਅੱਗੇ, ਮੈਂ ਐਵੇਂ ਪਿਛਲੀ ਕੋਠੀ ਬੈਠੀ ਕੁਝ ਸਾਂਭ ਸੰਭਾਈ ਕਰ ਰਹੀ ਸਾਂ, ਤੂੰ ਆਪ ਸਿਆਣੀ ਏਂ, ਕੁੜੀ ਨੂੰ ਤੋਰਨਾ ਏਂ, ਮੁਕਲਾਵਾ ਵਿਆਹ ਤੋਂ ਕਿਹੜਾ ਘੱਟ ਹੁੰਦਾ ਹੈ ?"

"ਆਹੋ ! ਇਕ ਮੁਕਲਾਵਾ ਹੀ ਨਹੀਂ ਮਾਣ ਤੇ ਇਥੇ ਸੁੱਖ ਨਾਲ ਦੋ ਦੋ ਮੁਕਲਾਵੇ ਤੁਰਨੇ ਹੋਏ" ਚੰਦੋ ਨੇ ਭਾਬੀ ਨੂੰ ਲਾਡ ਨਾਲ ਫਟੋਕੀ ਮਾਰ ਕੇ ਕਿਹਾ।

"ਹਟ ਨੀਂ ਪਰ੍ਹੇ, ਮੇਰੀ ਫ਼ਿਕਰ ਨਾਲ ਜਾਨ ਪਈ ਸੁੱਕਦੀ ਏ, ਤੇ ਇਹਨੂੰ ਮਖੌਲਾਂ ਸੁੱਝਦੀਆਂ ਹਨ, ਸਾਡਾ ਕਾਹਦਾ ਮੁਕਲਾਵਾ, ਬੁੱਢਿਆਂ ਠੇਰ੍ਹਿਆਂ ਦਾ !" ਕਹਿਣ ਨੂੰ ਤਾਂ ਨੰਤੋ ਕਹਿ ਗਈ, ਪਰ ਆਪਣੇ ਚਿਹਰੇ ਦੀ ਬਦਲੀ ਰੰਗਤ ਨੂੰ ਕਿਵੇਂ ਛੁਪਾਂਦੀ ? ਉਹਦਾ ਚਿਹਰਾ ਸਗਵੇਂ ਦਾ ਸਗਵਾਂ ਉਂਜ ਹੀ ਭਖ ਉਠਿਆ, ਜਿਵੇਂ ਪਹਿਲੀ ਵਾਰ ਮੁਕਲਾਵੇ ਆਈ ਸੀ। ਇਕ ਘੜੀ ਰੁਕ ਕੇ ਉਹ ਬੀਤੇ ਦਿਨਾਂ ਦੀਆਂ ਖ਼ੁਸ਼-ਘੜੀਆਂ ਨੂੰ ਮਾਨਣ ਲੱਗ ਪਈ।

ਇਸ ਮੁਕਲਾਵੇ ਤੋਂ ਮਗਰੋਂ, ਉਸ ਨੂੰ ਯਾਦ ਨਹੀਂ, ਕਦੀ ਉਸ ਦਾ ਘਰ ਵਾਲਾ ਕੁਝ ਦਿਨਾਂ ਲਈ ਬੜੀ ਹੱਦ ਹਫ਼ਤੇ ਤੋਂ ਵੱਧ ਕਦੇ ਉਸ ਕੋਲ ਠਹਿਰਿਆ ਹੋਵੇ। ਨੰਤੋ ਦੀ ਸੋਨੇ ਵਰਗੀ ਜੁਆਨੀ ਉਡੀਕਾਂ ਵਿਚ ਤੇ ਫ਼ਰਜ਼ ਨਿਭਾਉਂਦਿਆਂ ਹੀ ਢਲ ਗਈ। ਉਹ ਸ਼ਹਿਰ ਵਿਚ ਸਰਕਾਰੀ ਨੌਕਰ ਸੀ। ਉਸ ਦੀ ਬੁੱਢੀ ਮਾਂ ਜਿਉਂਦੇ ਜੀ ਪਿੰਡ ਨਹੀਂ ਸੀ ਛੱਡਣਾ ਚਾਹੁੰਦੀ। ਜਦੋਂ ਕਦੇ ਉਹ ਕਹਿੰਦਾ ਤਾਂ ਹਾਰ ਕੇ ਉਸ ਦੀ ਮਾਂ ਕਹਿੰਦੀ, "ਜਾ ਚਲਾ ਜਾ ਤੇ ਲੈ ਜਾ ਨੰਤੋ ਨੂੰ ਨਾਲ, ਮੈਂ ਬਥੇਰੀ ਬਣਾਈ ਹੋਈ ਹੈ ਕੋਈ ਦੋ ਰੋਟੀਆਂ ਮੈਨੂੰ ਲਾਹ ਦਿਆ ਕਰੇਗਾ, ਪਰ ਸ਼ਰੀਕੇ ਵਿਚ ਤੇਰਾ ਨੱਕ ਵੱਢਿਆ ਜਾਏਗਾ, ਜਦੋਂ ਮੇਰੀ ਮੋਈ ਦੀ ਖ਼ਬਰ ਸ਼ਰੀਕੇ ਵਾਲੇ ਦੇਣਗੇ।

ਉਹ ਸਭ ਕੁਝ ਸੁਣ ਲੈਂਦਾ ਤੇ ਆਖ਼ਰ ਆਪਣੇ ਮਨ ਨੂੰ ਸੰਭਾਲ ਕੇ ਮਾਂ ਨੂੰ ਹੌਸਲਾ ਦੇਂਦਾ।

"ਉਹ ਐਵੇਂ ਨਾ ਘਬਰਾ ਜਾਇਆ ਕਰ, ਮੈਂ ਤੇ ਸਭੋਕੀ ਹੀ ਪੁੱਛਿਆ ਸੀ, ਬਈ ਦੋ ਦਿਨ ਤੁਸੀ ਦੋਵੇਂ ਸ਼ਹਿਰ ਦੇਖ ਆਉ, ਹੋਰ ਤਾਂ ਕੁਝ ਗੱਲ ਨਹੀਂ, ਨਾਲੇ ਆਪਣੀ ਨੰਤੋ ਕੋਲੋਂ ਪੁੱਛ ਖਾਂ, ਉਹ ਤੇ ਤੇਰੇ ਲਈ ਜਾਨ ਦੇਂਦੀ ਹੈ, ਭਲਾ ਤੈਨੂੰ ਕੱਲਿਆ ਛੱਡ ਕੇ ਜਾ ਸਕਦੀ ਹੈ ?"

"ਆਹੋ ਉਹ ਤੇ ਮੈਂ ਜਾਣਦੀ ਹਾਂ, ਕਿਸੇ ਘਰਾਣੇ ਘਰ ਦੀ ਕੁੜੀ ਹੈ, ਜਾ ਖਾਂ ਕਦੇ ਕਿਸੇ ਨੂੰ ਬੂਹੇ ਤੋਂ ਖ਼ਾਲੀ ਹੱਥ ਤੋਰ ਦੇਵੇ, ਮੇਰੀ ਤਾਂ ਗੱਲ ਨਹੀਂ ਭੁੰਜੇ ਪੈਣ ਦੇਂਦੀ, ਮੈਂ ਵੀ ਕਿਹੜੀ ਘੱਟ 'ਸੀਜ਼ਾਂ ਦੇਂਦੀ ਹਾਂ ਇਸ ਨੂੰ, ਦੇਖ ਲਓ ਰੱਬ ਨੇ ਸੋਨੇ ਵਰਗਾ ਪੁੱਤ ਤੇ ਹੀਰੇ ਵਰਗੀ ਧੀ ਦਿਤੀ ਹੈ ਇਸ ਨੂੰ, ਸਾਰਾ ਪਿੰਡ ਸੁਨੱਖਿਆਂ ਬੱਚਿਆਂ ਨੂੰ ਦੇਖ ਕੇ ਠਰਦਾ ਹੈ।"

ਮਾਂ ਕੋਲੋਂ ਉੱਠ ਕੇ ਉਹ ਨੰਤੋ ਕੋਲ ਜਾਂਦਾ ਤੇ ਕਈ ਤਸੱਲੀਆਂ ਦੇਂਦਾ। ਕਦੇ ਸ਼ਹਿਰ ਵਿਚ ਥਾਂ ਨਾ ਮਿਲਣ ਦੀਆਂ ਗੱਲਾਂ ਸੁਣਾਂਦਾ, ਕਦੇ ਮਾਂ ਵਲੋਂ ਦੱਸਦਾ।

"ਦੇਖ ਨੰਤੋ ਮਾਂ ਤੇ ਨਦੀ ਕਿਨਾਰੇ ਰੁੱਖੜਾ ਹੈ ਜਿੰਨੀ ਇਸ ਦੀ ਸੇਵਾ ਕਰੇਂਗੀ, ਫਲ ਪਾਏਂਗੀ। ਮੈਨੂੰ ਜਦੋਂ ਤੇਰਾ ਹੁਕਮ ਪਹੁੰਚੇ, ਸਿਰ ਦੇ ਬਲ ਦੌੜਿਆ ਆ ਜਾਂਦਾ ਹਾਂ। ਐਸੇ ਪਿਆਰੇ ਬੱਚੇ ਤੇਰੇ ਕੋਲ ਹਨ ਪਿੰਡ ਵਿਚ ਤੇਰੀ ਕਿੰਨੀ ਸ਼ੋਭਾ ਹੈ, ਅਖੇ ਨੰਤੋ ਦੇ ਕਿਆ ਕਹਿਣੇ, ਸੱਸ ਨੂੰ ਹੱਥਾਂ ਤੇ ਚੁੱਕੀ ਫਿਰਦੀ ਹੈ, ਕਦੇ ਫੁੱਲ ਦੀ ਸੱਟ ਨਹੀਂ ਲੱਗਣ ਦੇਂਦੀ।"

ਇਹਨਾਂ ਸਾਰਿਆਂ ਲਾਰਿਆਂ, ਵਡਿਆਈਆਂ ਤੇ ਫ਼ਰਜ਼ਾਂ ਦੀ ਪਾਲਣਾਂ ਦੀ ਛਾਂ ਥੱਲੇ ਨੰਤੋ ਨੇ ਦੋ ਦਹਾਕੇ ਲੰਘਾ ਦਿਤੇ। ਚੰਦੋ ਨਾਲ ਗੱਲਾਂ ਕਰਦੀ ਕਰਦੀ ਨੰਤੋ ਅੱਜ ਤੋਂ ਵੀਹ ਵਰ੍ਹੇ ਪਹਿਲਾਂ ਦੀ ਝਾਕੀ ਦੇਖਣ ਲਗ ਪਈ।

ਚੰਦੋ ਚੁੱਪ ਕਰ ਕੇ ਇਕ-ਟੱਕ ਆਪਣੀ ਲਾਡੋ ਭਾਬੀ ਦੇ ਮੂੰਹ ਵਲ ਤੱਕੀ ਜਾ ਰਹੀ ਸੀ, ਜੋ ਸੋਚਾਂ ਵਿਚ ਡੁੱਬਾ ਵੀ ਸੰਧੂਰੀ ਹੁੰਦਾ ਜਾ ਰਿਹਾ ਸੀ।

"ਮਖੇ ਭਾਬੀ ਵੇਖ ਤਾਂ ਸਹੀ ਮੇਰੇ ਵਲ ਅੜੀਏ, ਤੈਨੂੰ ਕਿਸ ਬੁੱਢੇ ਹੋਣ ਦਾ ਭਰਮ ਪਾ ਦਿੱਤਾ। ਆਪਣਾ ਮੂੰਹ ਤੇ ਦੇਖ ਕਿਵੇਂ ਭੱਖ ਭੱਖ ਪੈ ਰਿਹਾ ਹੈ ? ਅੱਛਾ ਭਾਬੀ ਇਕ ਗੱਲ ਦੱਸ ਕਿ ਵੀਰ ਨੇ ਕਦੋਂ ਕੁ ਲੈਣ ਆਉਣਾ ਹੈ ਮੁ...ਕ ਲਾ...ਵਾ।"

"ਹੱਟ ਨੀਂ ਪਰੇ, ਮੈਂ ਨਹੀਂ ਦੱਸਦੀ ਕੁਝ ਵੀ ਤੈਨੂੰ।"

"ਹਾੜ੍ਹੇ ਹਾੜ੍ਹੇ ਭਾਬੀ ਦੱਸ ਨਾ, ਮੈਂ ਖ਼ਾਸ ਪੁੱਛਣ ਆਈ ਹਾਂ, ਘਰ ਜਲਦੀ ਮੁੜਨੈਂ !"

"ਲੈ ਸੁਣ ਚੰਦੋ, ਤੈਥੋਂ ਕਾਹਦਾ ਲੁਕਾ ਏ, ਪਿਛਲੀ ਚਿੱਠੀ ਵਿਚ ਉਹਨਾਂ ਆਉਣ ਲਈ ਲਿਖਿਆ ਸੀ, ਮੈਂ ਆਪੇ ਹੀ ਮਨ੍ਹਾਂ ਕਰ ਦਿਤਾ। ਮੈਂ ਕਿਹਾ, ਉਦੋਂ ਹੀ ਆਉਣ, ਜਦੋਂ ਸਾਡੀ ਮਿੰਦੋ ਨੇ ਤੁਰਨਾ ਹੋਵੇ। ਨਾਲੇ ਪਿਉ ਧੀ ਕੁਝ ਦਿਨ ਇਕੱਠੇ ਰਹਿ ਲੈਣਗੇ। ਨਾਲੇ ਜਾਂਦੀ ਵਾਰੀ ਮੈਨੂੰ ਲੈ ਜਾਣਗੇ।"

ਦੋ ਜਿਗਰੀ ਸਹੇਲੀਆਂ, ਇਕ ਗਲੀ ਦੀ ਧੀ ਤੇ ਦੂਜੀ ਨੂੰਹ। ਹਮ-ਉਮਰ ਹੋਣ ਕਰ ਕੇ ਦੁੱਖ ਸੁਖ ਸਾਂਝੇ ਕਰ ਲੈਂਦੀਆਂ। ਇਹ ਦਿਲ ਹਲਕਾ ਕਰ ਦੇਣ ਦੇ ਸਹਾਰੇ ਹੀ ਤਾਂ ਨੰਤੋ ਨੇ ਅੱਥਰੀ ਜੁਆਨੀ ਦੰਦਾਂ ਥੱਲੇ ਜੀਭ ਦੇ ਕੇ ਕੱਟ ਲਈ। ਸਬਰ ਸੰਤੋਖਣ ਹੋਣ ਕਰ ਕੇ ਚਿਹਰੇ ਤੇ ਅਜੇ ਵੀ ਜੁਆਨੀ ਦੇ ਭੱਖਦੇ ਨਿਸ਼ਾਨ ਸਨ। ਹਰ ਕਿਸੇ ਦੇ ਕੰਮ ਆਉਣਾ ਉਸ ਦੀ ਆਦਤ ਸੀ। ਕੰਮੀਂ ਰੁੱਝੇ ਰਹਿਣਾ ਉਸ ਦਾ ਸੁਭਾ ਸੀ। ਚੌੜੇ ਮੱਥੇ ਤੇ ਕਦੇ ਵੱਟ ਨਹੀਂ ਸੀ ਦੇਖਿਆ। ਜੇ ਨੰਤੋ ਕਦੇ ਸੱਸ ਹਥੋਂ ਜਾਂ ਸ਼ਰੀਕੇ ਦੀ ਸਤਾਈ ਉਭਾਸਰਦੀ ਤਾਂ ਸਿਰਫ਼ ਚੰਦੋ ਅੱਗੇ, ਜੋ ਉਸ ਦੀਆਂ ਸਾਰੀਆਂ ਗੱਲਾਂ ਢਿਡ ਵਿਚ ਪਾ ਲੈਂਦੀ। ਸਾਰੀ ਗਲੀ ਮਹੱਲੇ ਦੀ ਭਾਬੀ, ਕਿਸੇ ਦੇ ਵਿਆਹ ਹੋਵੇ ਤਾਂ ਪਿੜ ਭਾਬੀ ਬਿਨਾਂ ਨਹੀਂ ਸੀ ਸੱਜਦਾ, ਕਿਤੇ ਕੀਰਤਨ ਹੋਵੇ, ਤਾਂ ਭਾਬੀ ਢੋਲਕੀ ਵਜਾਏ, ਨਹੀਂ ਤਾਂ ਰੰਗ ਨਹੀਂ ਸੀ ਬੱਝਦਾ। ਕਿਸੇ ਦੇ ਬੱਚਾ ਹੋਵੇ, ਤਾਂ ਭਾਬੀ ਗੁੜ੍ਹਤੀ ਦੇਵੇ। ਕੋਈ ਬੁਰੀ ਬੀਮਾਰੀ ਨਾਲ ਮਰ ਗਿਆ ਤਾਂ ਨੁਹਾਣ ਲਈ ਭਾਬੀ ਸਭ ਤੋਂ ਅੱਗੇ — ਕਿਸੇ ਨੂੰ ਝਿਜਕਦਿਆਂ ਤੱਕਿਆ ਨਹੀਂ ਕਿ ਭਾਬੀ ਨੇ ਬਾਹਵਾਂ ਉੱਤੇ ਚੜ੍ਹਾ ਕੇ ਅੱਗੇ ਆ ਜਾਣਾ।

"ਹਟੋ ਨੀਂ, ਮੈਂ ਆਪੇ ਦਹੀਂ ਮਲ ਦਊਂ ਤੇ ਸੁਆਰ ਕੇ ਨੁਹਾ ਦਿਊਂ, ਇਨ੍ਹਾਂ ਹੱਥਾ ਤੋਂ ਕੋਈ ਕੰਮ ਲਈ ਦੈ। ਭਲਾ ਕਰਦਿਆਂ ਕੁਝ ਨਹੀਂ ਵਿਗੜਦਾ ਇਹਨਾਂ ਦਾ।"

ਭਾਬੀ ਪਿੰਡ ਦਾ ਸ਼ਿੰਗਾਰ, ਦੁਖੀਆਂ ਦੀ ਦਰਦਣ ਤੇ ਆਪਣੇ ਬੱਚਿਆਂ ਦਾ ਅਹਿੱਲ ਆਸਰਾ ਸੀ। ਦੂਰ ਬੈਠੇ ਪ੍ਰਦੇਸੀ ਨੂੰ ਉਸ ਉੱਪਰ ਫ਼ਖਰ ਸੀ। ਉਹ ਸਿਰਫ਼ ਕੁਝ ਰੁਪਏ ਮਹੀਨੇ ਪਿੱਛੇ ਭੇਜ ਕੇ ਸੁਰਖ਼ਰੂ ਹੋ ਜਾਂਦਾ। ਬਾਕੀ ਭਾਬੀ ਜਾਣੇ ਤੇ ਉਸ ਦਾ ਕੰਮ ਜਾਣੇ। ਬੱਚਿਆਂ ਦੀ ਪੜ੍ਹਾਈ, ਸ਼ਰੀਕੇ ਦਾ ਲੈਣ ਦੇਣ ਸਭ ਕੁਝ ਇਸ 'ਕੱਲੀ ਜਿੰਦ ਨੂੰ ਕਰਨਾ ਪੈਂਦਾ। ਭਾਬੀ ਨੇ ਹੱਸਦਿਆਂ ਖੇਡਦਿਆਂ ਹੀ ਸਾਰੇ ਫ਼ਰਜ਼ ਪੂਰੇ ਕਰ ਲਏ।

ਇਕ ਦਿਨ ਉਸ ਦੇ ਘਰ ਵਾਲੇ ਦੀ ਚਿੱਠੀ ਆਈ।—

"ਨੰਤੋ, ਹੁਣ ਸਾਡੇ ਸਾਰੇ ਫ਼ਰਜ਼ ਪੁੱਗ ਗਏ ਹਨ, ਲੜਕਾ ਬਾਹਰ ਪੜ੍ਹ ਰਿਹਾ ਹੈ, ਸਾਡੀ ਮਿੰਦੋ ਵਿਆਹੀ ਗਈ ਹੈ। ਹੁਣ ਕਿਸੇ ਵੀ ਦਿਨ ਤੈਨੂੰ ਲੈਣ ਆ ਜਾਵਾਂਗਾ ਤੇ ਰਹਿੰਦੀ ਜ਼ਿੰਦਗੀ ਇਕੱਠੇ ਰਹਾਂਗੇ, ਮੈਂ ਪਲ ਭਰ ਲਈ ਤੈਨੂੰ ਆਪਣੀਆਂ ਅੱਖਾਂ ਤੋਂ ਦੂਰ ਨਹੀਂ ਕਰਾਂਗਾ। ਦਿਲ ਕਰਦੇ ਤੈਨੂੰ ਵੱਜ ਕੇ ਮੌਜ ਕਰਾਵਾਂ, ਸਾਰੀ ਦਿੱਲੀ ਘੁਮਾ ਦਿਆਂ। ਨਿੱਤ ਤੇਰੇ ਹੱਥ ਦੀ ਪੱਕੀ ਰੋਟੀ ਖਾਵਾਂ। ਕਦੇ ਕਦੇ ਛੁੱਟੀ ਲੈ ਕੇ ਪਿੰਡ ਆਇਆ ਕਰਾਂਗੇ। ਮੈਂ ਇਹ ਸੋਚ ਕੇ ਖ਼ੁਸ਼ੀ ਵਿਚ ਖੀਵਾ ਹੋ ਜਾਂਦਾ ਹਾਂ ਕਿ ਜਦੋਂ ਸਾਰੇ ਦਿਨ ਦੀ ਮਿਹਨਤ ਮਗਰੋਂ ਮੈਂ ਘਰ ਆਵਾਂਗਾ ਤਾਂ ਮੈਨੂੰ ਜੰਦਰਾ ਨਹੀਂ ਮਿਲੇਗਾ, ਸਗੋਂ ਤੂੰ ਹੋਵੇਂਗੀ। ਮੇਰੀ ਚਾਹ ਦੇ ਆਹਰ ਵਿਚ ਰੁੱਝੀ ਹੋਈ। ਫੇਰ ਆਪੇ ਮੈਨੂੰ ਚਾਹ ਪਿਲਾਏਂਗੀ। ਮੈਨੂੰ ਦੋਸਤਾਂ ਦੇ ਘਰੀਂ ਸ਼ਾਮਾਂ ਨਹੀਂ ਕੱਟਣੀਆਂ ਪੈਣਗੀਆਂ। ਤੇ ਹੋਰ ਪਤਾ ਨਹੀਂ ਕੀ ਕੁਝ ਉਸ ਨੇ ਲਿਖ ਘੱਲਿਆ ਨੰਤੋ ਨੂੰ।

ਨੰਤੋ ਸੁਪਨਿਆਂ ਵਿਚ ਗੁਆਚ ਗਈ। ਚਿੱਠੀ ਪੜ੍ਹਨ ਮਗਰੋਂ ਸਾਰੀ ਰਾਤ ਉਸ ਨੂੰ ਨੀਂਦ ਨਾ ਆਈ। ਉਸ ਨੂੰ ਆਪਣਾ ਆਪ ਜੁਆਨ ਲੱਗ ਰਿਹਾ ਸੀ। ਉੱਪਰ ਲਿਆ ਘਸਮੈਲਾ ਜਿਹਾ ਖੇਸ ਉਸ ਦੇ ਸੁਪਨਿਆਂ ਵਰਗਾ ਕੂਲਾ ਤੇ ਸੁਭਰ ਵਰਗਾ ਸੂਹਾ ਘੁੱਟ ਲੱਗ ਰਿਹਾ ਸੀ। ਉਸ ਦੇ ਸੁਪਨਿਆਂ ਵਿਚ ਰੰਗਿਆ ਉਸ ਦਾ ਸੁੱਭਰ ... ... ਚਮਕਦੇ ਤਾਰੇ ਦੇਖ ਦੇ ਉਸ ਨੂੰ ਆਪਣੀ ਮੁਕਲਾਵੇ ਵਾਲੀ ਝਿੰਮੀ ਦੇ ਸਿਤਾਰੇ ਯਾਦ ਆ ਗਏ। ਕੁੜੀ ਦੇ ਮੁਕਲਾਵੇ ਦਾ ਫ਼ਿਕਰ ਕੁਝ ਪਲ ਲਈ ਉਸ ਦੇ ਦਿਮਾਗ਼ੋਂ ਉਤਰ ਗਿਆ। ਸੁਪਨਿਆਂ ਨਾਲ ਭਰਪੂਰ ਦਿਲ ਦਿਮਾਗ਼ ਦੇ ਗੀਤਾਂ ਨੇ ਪਤਾ ਨਹੀਂ ਉਸ ਨੂੰ ਕਿਹੜੇ ਵੇਲੇ ਘੂਕ ਸੁਆਂ ਦਿੱਤਾ। ਕੋਈ ਦੇਖੇ ਤਾਂ ਸਹੀ ਉਸ ਨੂੰ ਇਸ ਵੇਲੇ ਰੰਗੀਨ ਸੁਪਨਿਆਂ ਵਿਚ ਮੱਤੀ ਹੀਰ ਜੱਟੀ ਵੀ ਇਸ ਤੋਂ ਸੋਹਣੀ ਨਹੀਂ ਲੱਗਦੀ ਹੋਣੀ। ਸੁਨਹਿਰੀ ਸੁਪਨੇ, ਉਮਰ ਸ਼ਕਲ ਤੇ ਦੁੱਖਾਂ ਦੇ ਸਾਰੇ ਕੋਝੇ ਦਾਗ਼ ਮਿਟਾ ਕੇ ਆਪਣੀਆਂ ਰੰਗੀਨੀਆਂ ਭਰ ਦੇਂਦੇ ਹਨ। ਕੀ ਜਾਦੂ ਹੈ ਇਨ੍ਹਾਂ ਸੁਪਨਿਆਂ ਵਿਚ ?

ਚੜ੍ਹਦੇ ਸੂਰਜ ਨੂੰ ਭਾਬੀ ਨੇ ਨਿੱਤ ਵਾਂਗ ਨਮਸਕਾਰਿਆ। ਅੱਜ ਸੂਰਜ ਵੀ ਉਸ ਨੂੰ ਹੱਸਦਾ ਦਿੱਸਿਆ। ਦੂਜੇ ਦਿਨ ਤੋਂ ਹੀ ਉਸ ਨੇ ਆਪਣੀ ਮਿੰਦੋ ਦੇ ਮੁਕਲਾਵੇ ਦੀ ਤਿਆਰੀ ਸ਼ੁਰੂ ਕਰ ਦਿੱਤੀ। ਕੁਝ ਦਿੱਲੀ ਲੈ ਜਾਣ ਲਈ ਤੇ ਕੁਝ ਮਿੰਦੋ ਲਈ।

ਰੋਜ਼ ਵਧ ਤੋਂ ਵਧ ਕੰਮ ਕਰਦੀ, ਮਤਾਂ ਕੋਈ ਥੁੜਿਆ ਰਹਿ ਜਾਏ। ਅੱਜ ਉਸ ਦੇ ਘਰ ਵਾਲੇ ਦੇ ਆਉਣ ਵਿਚ ਸਿਰਫ਼ ਕੁਝ ਦਿਨ ਬਾਕੀ ਹਨ। ਉਸ ਦੇ ਆਉਣ ਤਕ ਉਹ ਸਭ ਕੰਮ ਮੁਕਾ ਲੈਣਾ ਚਾਹੁੰਦੀ ਸੀ, ਫੇਰ ਤਾਂ ਗੱਲਾਂ ਹੀ ਨਹੀਂ ਮੁਕਦੀਆਂ।

ਅੱਜ ਸਵੇਰੇ ਉਠਦਿਆਂ ਹੀ ਉਸ ਨੂੰ ਕੁਝ ਭਖਾ ਜਿਹਾ ਮਹਿਸੂਸ ਹੋਇਆ ਤੇ ਉਸ ਕੁੜੀ ਨੂੰ ਕਿਹਾ :

"ਮਿੰਦੋ ਦੇਖ ਖਾਂ ਮੇਰਾ ਮੱਥਾ ਭਖ ਰਿਹਾ ਅੱਜ, ਪਤਾ ਨਹੀਂ ਕੀ ਗੱਲ ਹੈ ?"

ਮਿੰਦੋ ਨੇ ਦੇਖਿਆ। ਉਸ ਦੀ ਮਾਂ ਨੂੰ ਕਾਫ਼ੀ ਤੇਜ਼ ਬੁਖ਼ਾਰ ਸੀ। ਉਹ ਭੱਜ ਕੇ ਭੂਆ ਚੰਦੋ ਨੂੰ ਸੱਦ ਲਿਆਈ।

"ਭੂਆ, ਅੱਜ ਮਾਂ ਨੂੰ ਬੁਖਾਰ ਲੱਗਦੈ, ਕਈ ਵਾਰੀ ਕਹਿਨੀ ਹਾਂ ਪਈ ਏਦਾਂ ਕੰਮ ਨਾ ਕਰਿਆ ਕਰ, ਪਰ ਸੁਣਦੀ ਕਿਥੇ ਹੈ ? ਦਿਨ ਚੜ੍ਹਦਿਆਂ ਹੀ ਐਉਂ ਕੰਮ ਲਗਦੀ ਹੈ ਜਿਵੇਂ ਸਾਰੇ ਕੰਮ ਮੁਕਾ ਕੇ ਹੀ ਹਟੇਗੀ, ਹੁਣ ਤੈਨੂੰ ਬੁਲਾ ਰਹੀ ਹੈ ਭੂਆ, ਜ਼ਰਾ ਛੇਤੀ ਚਲ, ਮੈਨੂੰ ਤੇ ਡਰ ਲਗ ਰਿਹਾ ਹੈ।"

ਚੰਦੋ ਸਭ ਕੰਮ ਛੱਡ ਕੇ ਆਪਣੀ ਦਰਦਣ ਸਹੇਲੀ-ਭਾਬੀ ਨੂੰ ਦੇਖਣ ਆ ਗਈ। ਮਿੰਦੋ ਬਾਹਰ ਬੈਠੀ ਸੀ ਕਿ ਚੰਦੋ ਨੇ ਆਉਂਦਿਆਂ ਹੀ ਭਾਬੀ ਨੂੰ ਚੁਟਕੀ ਭਰੀ...

"ਕਿਉਂ ਭਾਬੀ, ਵੀਰ ਦੇ ਆਉਣ ਦਾ ਐਨਾ ਚਾਅ ? ਅੱਖਾਂ ਤੇ ਦੇਖ ਕਿਵੇਂ ਚੜ੍ਹੀਆਂ ਹੋਈਆਂ ਹਨ ਸ਼ਰਾਬੀਆਂ ਵਾਂਗ ?"

"ਮਖੌਲਾਂ ਨੂੰ ਛੱਡ ਚੰਦੋ, ਦੇਖ ਤਾਂ ਸਹੀ ਮੈਨੂੰ ਤੇ ਫ਼ਿਕਰ ਪੈ ਗਿਆ......"

"ਕੀਹ ਫ਼ਿਕਰ ਪੈ ਗਿਆ ਕਿ ਮੁਕਲਾਵਾ ਪਿੱਛੇ ਨਾ ਪੈ ਜਾਏ, ਨਹੀਂ ਨਹੀਂ ਆਪਾਂ ਐਦਾਂ ਨਹੀਂ ਹੋਣ ਦੇਂਦੇ। ਮੈਂ ਹੁਣੇ ਕੁਝ ਕਰਦੀ ਹਾਂ। ਕਲ੍ਹ ਤੈਨੂੰ ਆਰਾਮ ਆ ਜਾਏਗਾ"

ਨੰਤੇ ਦੇ ਘਰ ਵਾਲੇ ਨੂੰ ਛੁੱਟੀ ਮਿਲ ਗਈ ਤੇ ਉਹ ਸੁਪਨੇ ਉਣਦਾ ਘਰ ਵਲ ਤੁਰ ਪਿਆ। ਆਪਣੇ ਪਿੰਡ ਤੋਂ ਇਕ ਪਿੰਡ ਉਰ੍ਹਾਂ, ਰਾਹ ਵਿਚ ਹਿਸੇ ਆਪਣੇ ਬੇਲੀ ਨੂੰ ਮਿਲਣ ਚਲਾ ਗਿਆ। ਉਹ ਅੱਠ ਦਿਨ ਦੀ ਛੁੱਟੀ ਆਇਆ, ਆਪਣੇ ਸਭ ਮਿਤਰਾਂ ਬੇਲੀਆਂ ਨੂੰ ਮਿਲ ਕੇ ਜਾਣਾ ਚਾਹੁੰਦਾ ਸੀ। ਅੱਗੇ ਤਾਂ ਮਹੀਨੇ ਦੋ ਮਹੀਨਿਆਂ ਮਗਰੋਂ ਫੇਰਾ ਮਾਰਨਾ ਹੀ ਪੈਂਦਾ ਸੀ, ਪਰ ਹੁਣ ਪਤਾ ਨਹੀਂ ਕਦੋਂ ਆ ਹੋਏ। ਰਾਹ ਵਿਚ ਉਸ ਦੀ ਖੱਬੀ ਅੱਖ ਫਰਕੀ, ਪਰ ਉਸ ਨੇ ਗਾਉਲਿਆ ਨਾ ਖੁਸ਼ੀ ਵਿਚ ਨਸ਼ਿਆਇਆ ਹੋਇਆ ਉਹ ਲੋਕਾਂ ਨੂੰ ਉੱਡ ਉੱਡ ਕੇ ਮਿਲਣਾਂ ਚਾਹੁੰਦਾ ਸੀ।

ਦੂਜੇ ਦਿਨ ਸਵੇਰੇ ਉਠ ਕੇ ਉਹ ਆਪਣੇ ਪਿੰਡ ਵਲ ਤੁਰ ਪਿਆ। ਸਾਰੇ ਰਾਹ ਉਹ ਕਈ ਕੁਝ ਢਾਹੁੰਦਾ ਬਣਾਉਂਦਾ ਰਿਹਾ। ਦੁਨੀਆਂ ਦੇ ਤਖ਼ਤੇ ਤੇ ਉਸ ਨੂੰ ਆਪਣੇ ਆਪ ਨਾਲੋਂ ਵੱਧ ਖ਼ੁਸ਼ਨਸੀਬ ਕੋਈ ਨਜ਼ਰ ਨਹੀਂ ਸੀ ਆਉਂਦਾ। ਬੋੜੀ ਤੇ ਸੁਲੱਖੀ ਉਲਾਦ ...ਕਰਮਾਂ ਵਾਲੀ ਘਰ ਵਾਲੀ...ਚੰਗੀ ਨੌਕਰੀ... ਤੇ ਹੁਣ ਭਵਿਸ਼ ਬੇਫ਼ਿਕਰ ਤੇ ਸ਼ਾਂਤ ਸੀ। ਉਸ ਦੇ ਕਦਮ ਵੀ ਘਰ ਵਲ ਇੰਜ ਵਧ ਰਹੇ ਸਨ ਜਿਵੇਂ ਇਹ ਸੱਚੀ ਮੁੱਚੀ ਮੁਕਲਾਵਾ ਲੈਣ ਜਾ ਰਿਹਾ ਹੋਵੇ।

ਆਖ਼ਰ ਪਿੰਡ ਦੀ ਜੂਹ ਆ ਗਈ। ਪਿੰਡ ਦੇ ਘਰ ਦਿਸਣ ਲਗ ਪਏ। ਆਪਣੇ ਘਰ ਦੀ ਡਿਉੜ੍ਹੀ ਦਿੱਸੀ .. ਪਰ ਲੋਕਾਂ ਨਾਲ ਭਰੀ ਹੋਈ। ਹੈਂ ਕੀਹ ਗੱਲ ਹੋ ਗਈ... ਖ਼ੈਰ ਤਾਂ ਹੈ...ਕੱਲ੍ਹ ਮੇਰੀ ਅੱਖ ਫਰਕੀ ਸੀ...

ਪਲੋ ਪਲੀ ਉਹ ਘਰ ਦੇ ਅੰਦਰ ਪੁਜ ਗਿਆ। ਚੀਕਾਂ ਨਾਲ ਅਸਮਾਨ ਪਾਟਣ ਤੇ ਆਇਆ ਸੀ......ਉਸ ਨੂੰ ਕੁਝ ਸਮਝ ਨਹੀਂ ਸੀ ਆ ਰਹੀ ਕਿ ਚੰਦੋ ਦੀ ਆਵਾਜ਼ ਆਈ :

"ਐਡੀ ਕਾਹਲੀ ਨਾ ਕਰ ਭਾਬੀ......"

"ਨੀਂ ਕੋਈ ਦਿਲ ਦੀ ਦਸ ਜਾ ਮੈਨੂੰ ..."

"ਨੀਂ ਤੈਨੂੰ ਕਿਸ ਨਜ਼ਰਾਂ ਲਾਈਆਂ......"

ਸ਼ਰੀਕੇ ਦੀ ਇਕ ਬੁੱਢੀ ਔਰਤ ਨੇ ਲੰਮੇ ਵੈਣ ਪਾਣੇ ਸ਼ੁਰੂ ਕਰ ਦਿਤੇ......

"ਨੀ ਬਹੂ ਮੇਰੀਆਂ ਲੱਕੜਾਂ ਨਾ ਲੈ ਨੀ ਰਾਣੀਏ..."

"ਤੇਰੀ ਤੇ ਖਾਣ ਹੰਢਾਣ ਦੀ ਉਮਰ ਸੀ ਮੇਰੀਏ ਮੋਰਨੀਏ ....."

"ਨੀ ਤੇਰੀ ਆਈ ਮੈਂ ਮਰ ਜਾਵਾਂ..."

ਚੰਦੋ ਨੇ ਮਿੰਦੋ ਦੇ ਬਾਪੂ ਨੂੰ ਤੱਕਿਆਂ ਜੋ ਠਠੰਬਰਿਆ ਹੋਇਆ ਚਾਰੇ ਪਾਸੇ ਤੱਕੀ ਜਾ ਰਿਹਾ ਸੀ, ਚੰਦੋ ਭੱਜ ਕੇ ਉਸ ਦੇ ਗਲ ਜਾ ਲੱਗੀ "ਵੀਰ ਵੇ, ਭਾਬੀ ਮੁਕਲਾਵੇ ਦੀ ਤਿਆਰੀ ਕਰਦੀ ਤੁਰ ਗਈ ਰੱਬਾ ਵੇ ਇਹ ਕਿਹਾ ਮੁਕਲਾਵਾ ਅਸੀਂ ਆਪਣੇ ਵੀਰ ਨੂੰ ਕੀਹ ਮੂੰਹ ਦੇਈਏ..."

ਬੇਹੋਸ਼ ਹੁੰਦੀ ਬੱਚੀ ਨੂੰ ਆਸਰਾ ਦੇ ਕੇ ਉਹ ਥੰਮ੍ਹ ਵਾਂਗ ਡਿਗ ਪਿਆ...

O

# Your help can restore sight.

# Will you give it?

Every 16 minutes last year, we restored sight to a blind Commonwealth citizen – at a cost to the Society of approximately £2 for each eye operation.

In addition; the eyes of 695,117 people were examined by experts and 398,176 of them received treatment for conditions which could eventually cause blindness.

The average cost of each treatment is 10p.

But there is so much more we must do for the 6,000,000 individuals in Commonwealth countries who remain blind – over 1,000,000 of them simply for lack of surgery.

Please help us to do it.

for

## The Royal Commonwealth Society for the Blind

Patron: H. M. The Queen. Heath Road, Haywards Heath, Sussex

ROOPVATI BLIND TREATMENT FUND

36 Merrilocks Road
Blundellsands
Liverpool 23.



# ਅਜੋੜ-ਜੋੜੇ

ਕੈਲਾਸ਼ ਪੁਰੀ



ਔਰਤ ਦੀ ਦਿੱਖ ਅਤੇ ਇਹਦੇ ਦਿਲ ਤਹਿ ਨੂੰ ਜਾਣਨ ਲਈ ਸਦੀਆਂ ਤੋਂ ਮਰਦ ਲਿਖਦੇ ਆਇ ਹਨ — ਜੋ ਕੁਝ ਕਿਸੇ ਨੇ ਲਿਖਿਆ ਉਹ ਉਹਦੇ ਆਪਣੇ ਵਿਚਾਰ ਅਤੇ ਤਜਰਬੇ ਦੇ ਆਧਾਰ ਤੇ ਸੀ — ਲੇਕਿਨ ਇਸ ਵਿਸ਼ੇ 'ਤੇ ਹਰ ਯੁਗ ਵਿਚ ਲਿਖਣ ਹੋਇਆ ਹੈ ਹਰ ਸਦੀ ਵਿਚ ਮਰਦ ਨੇ ਤੀਵੀਂ ਨੂੰ ਘੋਖਿਆ, ਪਰਖਿਆ ਅਤੇ ਵਰਤਿਆ ਹੈ — ਇਹ ਇਕ ਉਹ ਵਿਸ਼ਾ ਜਾਂ ਮਰਦ ਦੀ ਦਿਲਚਸਪੀ ਦਾ ਕੇਂਦਰ ਹੈ ਜਿਸ ਨੇ ਉਹਦੀ ਜ਼ਿੰਦਗੀ ਦਾ ਚੋਖਾ ਸਮਾਂ ਮਲਿਆ ਅਤੇ ਅਜ ਤਾਈਂ ਤਜਰਬੇ, ਖੋਜਾਂ ਅਤੇ ਸਰਵੇਖਣ ਕੀਤੇ ਜਾ ਰਹੇ ਹਨ। ਵਾਤਸਾਇਨ ਦੇ ਬਾਅਦ ਜਿਯੋਤੀ ਰਿਸ਼ੀ ਨੇ 'ਪੰਜਸਾਕਾ' ਜਾਂ Five Arrows ਕਿਤਾਬ ਲਿਖੀ — ਇਹਦੇ ਵਿਚ ਛੇ ਸੌ ਤੁਕਾਂ ਹਨ ਜੋ ਪੰਜ ਹਿਸਿਆਂ ਵਿਚ ਵੰਡੀਆਂ ਹੋਈਆਂ ਹਨ — ਭਾਨੂੰਦਤ ਜੋ ਤ੍ਰਿਹੂਟ ਦਾ ਰਹਿਣ ਵਾਲਾ ਗਣੇਸ਼ਵਰ ਬ੍ਰਹਾਮਣ ਦਾ ਪੁੱਤਰ ਸੀ — ਉਸ ਨੇ 'ਰਾਸਮੰਜਰੀ' THE SPROUT OF LOVE ਕਾਵਿ ਲਿਖਿਆ ਸੀ — ਇਸ ਜ਼ਮਾਨੇ ਦੇ ਨੇੜੇ ਤੇੜੇ ਦਾ ਇਕ ਹੋਰ ਕਵੀ ਜੈਦੇਵ ਸੀ ਜਿਸ ਨੇ ੨੫ ਤੁਕਾਂ ਦੀ 'ਪਿਆਰ ਮਾਲਾ' ਜਾਂ GARLAND OF LOVE ਲਿਖਿਆ ਤੇ ਕਿਹਾ ਕਿ ਉਹ ਹਰ ਵਿਸ਼ੇ ਤੇ ਲਿਖਣ ਦਾ ਮਾਹਿਰ ਸੀ। ਕਲਿਆਨਮਲ ਦੀ 'ਅਨੰਗ ਰੰਗ' ਬਾਰੇ ਦਸਿਆ ਹੈ ਕਿ ਇਸ ਲੇਖਕ ਨੇ ਅਹਿਮਦ ਲੋਧੀ ਦੇ ਪੁੱਤਰ ਲਾਦਖਾਨ ਦੀ ਖ਼ਾਤਰ ਲਿਖਿਆ ਸੀ ਜਿਸ ਨੇ A.D. ੧੪੫੦-੧੫੨੬ ਤੀਕ ਭਾਰਤ ਤੇ ਰਾਜ਼ ਕੀਤਾ ਸੀ।

ਸੰਤ ਵਾਤਸਾਇਨ ਦਾ ਕਾਮ ਸ਼ਾਸਤਰ ਆਪਣੇ ਆਪ ਵਿਚ ਮੁਕੰਮਲ ਹੈ — ਜਿਸ ਵਿਚ ਇਸਤਰੀ-ਮਰਦ ਸਬੰਧ ਦੇ ਹਰ ਪਖ ਤੇ ਲਿਖਿਆ ਹੋਇਆ ਹੈ — ਤੀਵੀਂ ਅਤੇ ਮਰਦ ਦੀਆਂ ਕਿਸਮਾਂ ਵੀ ਉਹਨੇ ਦਸੀਆਂ ਹਨ — ਇਹ ਅਜੀਬ ਭੇਤ ਹੈ ਜੋ ਅਕਸਰ ਉਹੋ ਜਿਹੇ ਲੋਕਾਂ ਤੇ ਲਾਗੂ ਹੁੰਦਾ ਜਾਪਦਾ ਹੈ — ਤੀਵੀਂ ਦੀਆਂ ਚਾਰ ਕਿਸਮਾਂ ਦਸੀਆਂ ਜਾਂਦੀਆਂ ਹਨ — ਯੂਨਾਨੀ ਮਿਥਿਹਾਸ ਦੀ ਵੀਨਸ VENUS ਪਦਮਨੀ ਨਾਲ ਮੇਲ ਖਾਂਦੀ ਜਾਪਦੀ ਹੈ — **ਪਦਮਨੀ** ਨੂੰ ਔਰਤਾਂ ਦੀਆਂ ਕਿਸਮਾਂ 'ਚੋਂ ਸਿਰਤਾਜ ਅਤੇ ਸੁੰਦਰਤਾ ਦੀ ਪਰੀ ਕਿਹਾ ਗਿਆ ਹੈ — ਪਦਮਨੀ ਇਸਤਰੀ ਦਾ ਚਿਹਰਾ ਚੌਧਵੀਂ ਦੇ ਚੰਨ ਵਰਗਾ ਟਹਿਕਵਾਂ, ਜਿਸਮ ਹਲਕਾ ਪਰ ਭਰਵਾਂ ਅਤੇ ਸਰਹੋਂ ਦੇ ਫੁੱਲਾਂ ਵਾਂਗ ਕੋਮਲ, ਪੀਲੇ ਕੰਵਲ ਫੁੱਲ ਵਾਂਗ ਨਾਜ਼ਕ ਚਮੜੀ ਕਦੀ ਵੀ ਸਾਂਵਲੀ ਨਹੀਂ ਹੁੰਦੀ। ਉਹਦੀਆਂ ਅੱਖਾਂ ਸੁੰਦਰ ਅਤੇ ਚਮਕੀਲੀਆਂ ਜਿਵੇਂ ਹਿਰਨ ਦੀਆਂ ... ... ਛਾਤੀ ਭਰਵੀਂ, ਗੋਂਦਵੀਂ, ਸੁਖੜ ਅਤੇ ਸੋਹਣੀ ਕੋਮਲ ਧੌਣ — ਉਹਦਾ ਨਕ ਫਬਵਾਂ ਸਿਧਾ ਅਤੇ ਧੁੰਨੀ ਦੇ ਉਤੇ ਕਮਰ ਤੇ ਮਾਸ ਦੀਆਂ ਤਿੰਨ ਗੋਲਾਈਆਂ। ਪਮਦਨੀ ਦੀ 'ਯੋਨੀ' ਭਗ ਜਾ VULVA ਕੰਵਲ ਦੀ ਡੋਡੀ ਵਾਂਗ ਅਤੇ ਉਹਦੇ 'ਚੋਂ ਤਾਜ਼ੇ ਕਟੇ ਲਿਲੀ ਫੁੱਲ ਵਰਗੀ ਸੁਗੰਧ ਆਉਂਦੀ ਹੈ। ਉਹ ਹੰਸ ਦੀ ਤੋਰ ਤੁਰਦੀ ਹੈ ਤੇ ਉਹਦੀ ਆਵਾਜ਼ ਨੀਵੀਂ ਅਤੇ ਮਧੁਰ ਜਿਵੇਂ ਕੋਇਲ ਗਾ ਰਹੀ ਹੋਵੇ। ਉਹ ਵਧੀਆ ਭੋਛਣ ਤੇ ਜ਼ੇਵਰ ਪਾਂਦੀ ਹੈ ਤੇ ਥੋੜਾ ਖਾਂਦੀ ਹੈ — ਥੋੜਾ ਸੌਂਦੀ ਹੈ — ਪੂਜਾ ਕਰਦੀ ਅਤੇ ਸਭ ਦਾ ਆਦਰ ਕਰਦੀ ਹੈ — ਉਹ ਹਮੇਸ਼ਾਂ ਪੂਜਾ ਪਾਠ ਲਈ ਤਿਆਰ ਰਹਿੰਦੀ ਹੈ ਅਤੇ ਬ੍ਰਾਹਮਣਾਂ ਨਾਲ ਗੋਸ਼ਟ ਕਰਦੀ ਹੈ — ਇਹੋ ਜਿਹੀ ਹੁੰਦੀ ਹੈ ਪਦਮਨੀ ਜਾਂ ਕੰਵਲ ਵਰਗੀ ਤੀਵੀਂ......

ਚਿਤਰਨੀ, ਸ਼ੰਖਨੀ ਅਤੇ ਹਸਤਨੀ ਔਰਤਾਂ ਪਦਮਨੀ ਦੇ ਮੁਕਾਬਲੇ 'ਤੇ ਸੁਭਾਅ, ਸੂਰਤ, ਸੀਰਤ ਅਤੇ ਕੱਦ ਕਾਠ ਵਿਚ ਦੂਜੇ, ਤੀਜੇ ਤੇ ਚੌਥੇ ਦਰਜੇ ਤੇ ਹਨ ਇਨ੍ਹਾਂ ਵਿਚ ਪਦਮਨੀ ਵਰਗੀ ਸੂਖਮਤਾ, ਮਧੁਰਤਾ ਅਤੇ ਪ੍ਰਬੀਨਤਾ ਨਹੀਂ ਹੁੰਦੀ — ਹਸਤਨੀ ਖ਼ਾਸ ਕਰ ਕੇ ਭੋਗ-ਵਿਲਾਸ ਵਿਚ ਵਿਅੱਸਤ ਰਹਿੰਦੀ ਹੈ ਅਤੇ ਸਲੀਕੇ ਵਲੋਂ ਅਵੇਸਲੀ — ਇਸੇ ਤਰ੍ਹਾਂ ਚਿਤਰਨੀ ਅਤੇ ਸ਼ੰਖਨੀ ਜਿਨ੍ਹਾਂ ਬਾਰੇ ਵਾਤਸਾਇਨ ਨੂੰ ਵਿਸਥਾਰ ਵਿਚ ਦਸਦਿਆਂ ਕੋਈ ਪਦਮਨੀ ਵਰਗੀ ਵਿਲੱਖਣਤਾ ਨਹੀਂ ਦਸੀ । ਪਰ ਹਰ ਜਿਸਮ ਅਤੇ ਰੂਹ ਆਪਣੀ ਸੁਯੋਗ ਥਾਂ ਭਾਲ ਲੈਣ ਵਿਚ ਸਫਲ ਹੋ ਸਕਦਾ ਹੈ।

ਜਿਵੇਂ ਔਰਤ ਦੀਆਂ ਕਿਸਮਾਂ ਦਾ ਵਰਨਣ ਹੈ ਇਸੇ ਤਰ੍ਹਾਂ ਮਰਦਾਂ ਦੀ ਵਿਭਿੰਨਤਾ ਵੀ ਦਸੀ ਜਾਂਦੀ ਹੈ ਵਿਲੱਖਣਤਾ ਇਹ ਹੈ ਕਿ ਮਰਦਾਂ ਦੀਆਂ ਕਿਸਮਾਂ ਉਹਨਾਂ

'ਲਿੰਗਸ' PENIS ਦੇ ਸਾਈਜ਼ ਦੇ ਆਧਾਰ ਤੇ ਘੋੜਾ ਮਰਦ, ਦਾਂਦ ਅਤੇ ਹਾਥੀ ਮਰਦ ਹਨ — ਕਈ ਥਾਵਾਂ ਤੇ ਤੀਵੀਂ ਦੀ 'ਯੋਨੀ' ਦੀ ਗਹਿਰਾਈ ਕਾਰਨ ਉਹਨੂੰ 'ਹਿਰਨੀ' ਜਾ 'ਹਥਣੀ' ਕਿਹਾ ਗਿਆ ਹੈ।

ਤਿੰਨ ਕਿਸਮਾਂ ਬੜੀਆਂ ਜਚਦੀਆਂ ਮੰਨੀਆਂ ਗਈਆਂ ਹਨ — ਅਤੇ ਛੀਆਂ ਦਾ ਅਜੋੜ ਦਸਿਆ ਜਾਂਦਾ ਹੈ ਹੇਠਾਂ ਜਚਵੇਂ ਅਤੇ ਅਜਚੱਵੇਂ ਦੀਆਂ ਕਿਸਮਾਂ ਦਿਤੀਆਂ ਹਨ :

| ਜਚਵੇਂ | | ਅਜਚਵੇਂ | |
|---|---|---|---|
| ਮਰਦ | ਤੀਵੀਂ | ਮਰਦ | ਤੀਵੀਂ |
| ਖਰਗੋਸ਼ | ਹਿਰਨੀ | ਖਰਗੋਸ਼ | ਘੋੜੀ |
| ਦਾਂਦ | ਘੋੜੀ | ਘੋੜੀ | ਹਥਣੀ |
| ਘੋੜਾ | ਹਥਣੀ | ਦਾਂਦ | ਹਿਰਨੀ |
| | | ਦਾਂਦ | ਹਥਣੀ |
| | | ਘੋੜਾ | ਹਿਰਨੀ |
| | | ਘੋੜਾ | ਘੋੜੀ |

ਇਨ੍ਹਾਂ ਜੋੜਾਂ ਵਿਚੋਂ ਤਿੰਨ ਕਿਸਮਾਂ ਦੇ ਜੋੜੇ ਭੋਗ-ਕਾਰਜ ਲਈ ਵੰਡੇ ਜਾ ਸਕਦੇ ਹਨ ਕਿ ਉਹ ਕਿਤਨੀ ਦੇਰ ਆਨੰਦ ਮਾਣਦੇ ਹਨ। ਇਕ ਉਹ ਜੋ ਥੋੜੀ ਹੀ ਦੇਰ ਕਰਦੇ ਹਨ, ਦੂਜੇ ਦਰਮਿਆਨਾਂ ਤੇ ਤੀਜੇ ਉਹ ਜੋ ਬਹੁਤ ਦੇਰ ਤੀਕ ਕਰਦੇ ਰਹਿੰਦੇ ਹਨ।

ਨੰਦੀ ਦਾ ਲਿਖਿਆ 'ਕਾਮ ਸੂਤਰ' ਊਦਾਲਿਕ ਦੇ ਪੁੱਤਰ ਸਵੈਤਕੇਤੂ ਨੇ ਦੋਬਾਰਾ ਲਿਖਿਆ, ਜੋ ਸਤ ਭਾਗਾਂ ਵਿਚ ਵੰਡਿਆ ਹੋਇਆ ਸੀ :

੧. ਸਾਧਾਰਨ

੨. ਸੰਪਿਰਾਯੋਗਿਕ (ਗਲੇ ਲਗਣਾਂ ਜਾਂ ਜੱਫੀ ਪਾਣੀ ਵਗ਼ੈਰਾ)

੩. ਕੰਨਿਆ — ਸੰਪਰਯੁਕਤੱਕਾ (ਨਰ-ਨਾਰੀ-ਸੰਜੋਗ)

੪. ਭਾਰੀਯਾਧਿਕਾਰੀਕਾ (ਆਪਣੀ ਪਤਨੀ ਦੇ ਸੰਬੰਧ ਵਿਚ)

੫. ਪਰਾਧਿਕਾ (ਹੋਰਨਾਂ ਦੀਆਂ ਪਤਨੀਆਂ ਬਾਰੇ)

੬. ਵੈਸਿਕਾ (ਨਾਚੀਆਂ ਬਾਰੇ)

੭. ਔਪਮਿਸ਼ਦਿਕਾ (ਭਰਮਾਣਾਂ ਅਤੇ ਤਾਕਤ ਦੀਆਂ ਦਵਾਈਆਂ ਵਗ਼ੈਰਾ )

ਮਰਦ ਦੀ ਅੰਦਾਜ਼ਨ ਉਮਰ ਸੌ ਵਰ੍ਹੇ ਦਸੀ ਗਈ ਹੈ — ਉਹਨੂੰ ਧਰਮ ਅਰਥ ਅਤੇ ਕਾਮ ਰੁਚੀਆਂ ਨੂੰ ਇੰਜ ਅਪਨਾਣਾ ਚਾਹੀਦਾ ਹੈ — ਜਿਸ ਨਾਲ ਉਹਦੀ ਜ਼ਿੰਦਗੀ ਦਾ ਸਮਤੋਲ ਸਾਂਵਾਂ ਰਹੇ — ਤਾਕਿ ਇਕ ਦਾ ਟਕਰਾਅ ਜਾਂ ਵਾਧਾ ਘਾਟਾ ਦੂਜੇ ਉਤੇ ਭਾਰੂ ਹੋ ਕੇ ਜ਼ਿੰਦਗੀ ਨੂੰ ਅਸਾਵਾਂ ਨਾ ਕਰ ਸਕੇ। ਉਹਨੂੰ ਬਚਪਨ ਵਿਚ ਹੀ ਸਿਖਿਆ ਪ੍ਰਾਪਤ ਕਰਨੀ ਚਾਹੀਦੀ ਹੈ। ਜਵਾਨੀ ਅਤੇ ਅਧ-ਉਮਰ ਵਿਚ ਅਰਥ ਅਤੇ ਕਾਮ ਗਿਆਨ ਤੇ ਵਡੇਰੀ ਆਯੂ ਸਮੇਂ ਧਰਮ ਦਾ ਅਧਿਅਨ ਕਰਨਾ ਚਾਹੀਦਾ ਹੈ ਤਾਕਿ ਉਹ ਮੁਕਤੀ ਪ੍ਰਾਪਤ ਕਰ ਸਕੇ — ਲੇਕਿਨ ਜਦ ਤੀਕ ਇਹ ਵਿਦਿਆ ਜਾਂ ਪੜ੍ਹਾਈ ਜਾਰੀ ਰਹੇ ਓਦੂੰ ਤੀਕ ਪੂਰਨ ਸ਼ਿਸ਼ ਰਹਿਣਾ ਚਾਹੀਦਾ ਹੈ।

ਮਨੋਵਿਗਿਆਨੀ ਅਤੇ ਲਿੰਗ-ਵਿਗਿਆਨੀਆਂ ਦੀਆਂ ਖੋਜਾਂ ਅਨੁਸਾਰ ਹਰ ਬੱਚਾ ਬਚਪਨ ਤੋਂ ਹੀ ਲਿੰਗ-ਰੁਚੀਆਂ ਵਿਚ ਵਿਚਰਦਾ ਵਡਾ ਹੁੰਦਾ ਹੈ। ਵੀਹਵੀਂ ਸਦੀ ਦੇ ਮਸ਼ਹੂਰ ਜਰਮਨ ਵਿਗਿਆਨੀ ਫ਼ਰਾਇਡ ਦੇ ਕਥਨ ਅਨੁਸਾਰ ਹਰ ਬੱਚੇ ਦੇ ਅੰਦਰ ਆਤਮ-ਲਿੰਗ ਹੁੰਦਾ ਹੈ – ਤੇ ਇਹਦੇ ਬਚਪਨ ਵਿਚ ਹੀ ਤਿੰਨ ਪੜਾਅ ਹੁੰਦੇ ਹਨ – ਪਹਿਲਾਂ ਮੂੰਹ ਰਾਹੀਂ ਜਦ ਕਿ ਬਾਲ ਮਾਂ ਦੇ ਥਣਾਂ ਨੂੰ ਚੁੰਘਦਾ ਹੈ — ਦੂਜਾ ਟੱਟੀ ਅਤੇ ਪਿਸ਼ਾਬ ਦਾ ਨਿਕਾਸ ਜਿਸ ਦਾ ਅਨੁਭਵ ਬਾਲ-ਮਨ ਤੇ ਚੰਗਾ ਤੇ ਸੁਖਾਵਾਂ ਹੁੰਦਾ ਹੈ ਅਤੇ ਤੀਜੀ ਲਿੰਗਮੀ ਸਟੇਜ ਜਦ ਬਾਲ ਆਪਣੀ ਨਿਕੀ ਕੂਲੀ ਇੰਦਰੀ ਉਂਗਲਾਂ ਨਾਲ ਟੋਂਹਦਾ ਹੈ ਇਹ ਤਿੰਨੇ ਭਾਵਨਾਵਾਂ ਕੁੜੀਆਂ ਅਤੇ ਮੁੰਡਿਆਂ ਵਿਚ ਇਕੋ ਜਿਹੀਆਂ ਹੁੰਦੀਆਂ ਹਨ — ਤੀਜੀ ਸਟੇਜ (ਲਿੰਗਮੀ) ਛੀ ਅਤੇ ਬਾਰਾਂ ਵਰ੍ਹਿਆਂ ਦੇ ਦਰਮਿਆਨ ਜ਼ਿਆਦਾ ਹੁੰਦੀ ਹੈ। ਫ਼ਰਾਇਡ ਦਾ ਇਹ ਵੀ ਕਹਿਣਾ ਹੈ ਕਿ ਜਦ ਬੱਚੇ ਦਾ ਧਿਆਨ ਆਪਣੇ ਆਪ ਤੋਂ ਲੰਘ ਕੇ ਦੂਜੇ ਵਲ ਜਾਣ ਲਗਦਾ ਹੈ ਤਾਂ ਪਹਿਲਾਂ ਸਮ-ਲਿੰਗੀ ਰੁਚੀਆਂ ਉਤਪੰਨ ਹੁੰਦੀਆਂ ਹਨ ਤੇ ਮਗਰੋਂ ਤੀਵੀਂ (ਜਾਂ ਮਰਦ) ਲਈ ਦਿਲਚਸਪੀ ਜਾਗਦੀ ਹੈ ਅਜ ਦੇ ਲਿੰਗ-ਵਿਗਿਆਨੀ ਇਹਨਾਂ ਫ਼ਰਾਇਡੀ ਸਿਧਾਂਤਾਂ ਨਾਲ ਪੂਰਨ ਤੌਰ 'ਤੇ ਸਹਿਮਤ ਨਹੀਂ ਕਿਉਂਕਿ ਨਵੇਂ ਤਜਰਬਿਆਂ ਦੇ ਨਤੀਜੇ ਨਵੀਆਂ ਖੁਲ੍ਹਾਂ ਦੇ ਕਾਰਨ ਬਦਲਦੇ ਜਾ ਰਹੇ ਹਨ। ਮੇਰੀ ਬੋਨਾਪਾਰਟ ਅਤੇ ਹੈਲਨ ਡਿਊਸ਼ ਨੇ ਫ਼ਰਾਇਡ ਦੀਆਂ ਲੀਹਾਂ ਤੇ ਤੀਵੀਆਂ ਦੀ ਲਿੰਗ-ਭਾਵਨਾ ਤੇ ਖੋਜ ਕੀਤੀ ਤੇ ਲਿਖਿਆ ਕਿ "ਮਰਦ ਦੇ ਮੁਕਾਬਲੇ ਤੇ ਤੀਵੀਂ ਦੀਆਂ ਲਿੰਗ-ਭਾਵਨਾਵਾਂ ਅਤੇ ਸਮਝ ਵਿਚ ਬੜੀ ਤਬਦੀਲੀ ਹੁੰਦੀ ਹੈ, ਕਿਉਂਕਿ ਬਚਪਨ ਵਿਚ ਉਹ ਕਲੀਟੋਰਿਸ CLITORIS (ਯੋਨੀ ਦੇ ਉਪਰ ਨਿੱਕਾ

ਜਿਹਾ ਛੋਲੇ ਵਰਗਾ ਭਾਗ) ਨੂੰ ਹੀ ਲਿੰਗ-ਰਸ ਦਾ ਕੇਂਦਰ ਸਮਝਦੀ ਰਹਿੰਦੀ ਹੈ — ਪਰ ਵਿਆਹ ਮਗਰੋਂ ਉਹਨੂੰ ਯੋਨੀ ਦੇ ਭੋਗ ਦਾ ਗਿਆਨ ਹੁੰਦਾ ਹੈ — ਕਈ ਔਰਤਾਂ ਇਹ ਖ਼ਿਆਲ ਬਦਲਣੋਂ ਅਸਮਰਥ ਹੁੰਦੀਆਂ ਹਨ ਤੇ ਉਹ ਪਤੀ ਨਾਲ ਸੇਜ-ਆਨੰਦ ਨਹੀਂ ਮਾਣ ਸਕਦੀਆਂ ਤੇ ਇਹੋ ਤੀਵੀਆਂ ਬੇਸਵਾਦੀ 'ਚੋਂ ਲੰਘਦੀਆਂ ਆਖਰ FRIGID (ਭੋਗ-ਵਿਲਾਸ ਤੋਂ ਅਭਿਜ) ਹੋ ਜਾਂਦੀਆਂ ਹਨ।"

ਇਹਦੇ ਵਿਚ ਔਰਤ ਦਾ ਆਪਣਾ ਕਸੂਰ ਬਿਲਕੁਲ ਨਹੀਂ ਹੁੰਦਾ — ਇਹ ਅਗਿਆਨਤਾ ਜਾਂ ਲਿੰਗ-ਵਿਦਿਆ ਦੀ ਅਣਹੋਂਦ ਕਾਰਨ ਪੈਦਾ ਹੁੰਦਾ ਹੈ — ਅਮਰੀਕਨ ਲਿੰਗ ਵਿਗਿਆਨੀ ਐਬਰਾਹਾਮ ਫਰਾਜਬਲਾਉ ਨੇ The Road to Sexual Maturity ਵਿਚ ਲਿਖਿਆ ਹੈ ਕਿ, "ਕੁਦਰਤ ਦੀਆਂ ਦੋਹਾਂ ਜਿਨਸਾਂ 'ਚੋਂ ਤੀਵੀ ਦੇ ਹਿਸੇ ਬਹੁਤੀਆਂ ਅੜਚਨਾਂ ਆਈਆਂ ਹਨ — ਪਤੀ ਅਤੇ ਭਰਾ ਦੇ ਮੁਕਾਬਲੇ ਤੇ ਉਹਨੂੰ ਪੰਜ ਖ਼ਾਸ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ :

੧. ਕਲਾਂਟੋਰਿਸ ਤੋਂ ਯੋਨੀ 'ਚੋਂ ਰਸ ਮਾਣਨ ਦੀ ਕੋਸ਼ਸ਼ ਕਰਨੀ

੨. ਮਾਂ-ਪਿਆਰ ਨਾਲੋਂ ਪਿਤਾ-ਪਿਆਰ ਦੀ ਵਧੀਕ ਖਿੱਚ

੩. ਸਰੀਰਕ ਮੁਸ਼ਕਲਾਂ (ਮਾਸਿਕ ਧਰਮ : ਇਹ ਭੁਲਣਾ ਨਹੀਂ ਚਾਹੀਦਾ ਕਿ ਹਰ ਮਹੀਨੇ ਵਿਚ ਪੰਜ ਜਾਂ ਛੀ ਦਿਨ ਤੀਵੀ ਦੇ ਅੰਦਰੋਂ ਖ਼ੂਨ ਰਹਿੰਦਾ ਵਹਿੰਦਾ ਹੈ)

੪. ਔਰਤ ਦੀ ਸਰੀਰਕ ਬਣਤਰ ਐਸੀ ਕਿ ਉਹਦੇ ਅੰਦਰ HEAT ਜਾਂ ਕਾਮ-ਵੇਗ ਸਹਿਜੇ ਉਤਪੰਨ ਨਹੀਂ ਹੁੰਦਾ ।

੫. ਔਰਤ ਮਰਦ ਦੇ ਅਧੀਨ ਹੁੰਦੀ ਹੈ — ਮਰਦ ਦਾ ਜੀਆ ਕਰੇ ਤਦੇ ਹੀ ਅੰਦਰੂਨੀ ਤ੍ਰਿਪਤੀ ਹਾਸਲ ਕਰ ਸਕਦੀ ਹੈ।



# ਨਕਪੂ ਅਤੇ ਮਏਬੀ

ਕੈਲਾਸ਼ ਪੁਰੀ



ਈਬੋ, ਈਬੀਬੀਉ, ਈਫ਼ਿਕ, ਇਤਸੇਕੀਰੀ ਅਤੇ ਅਨੇਕਾਂ ਹੋਰ ਨਿੱਕੇ ਤੇ ਵੱਡੇ ਨਾਈਜੀਰੀਆ ਦੇ ਪੂਰਬੀ ਕਬੀਲਿਆਂ ਦੀਆਂ ਕੁੜੀਆਂ ਦੀ ਜ਼ਿੰਦਗੀ ਵਿਆਹ ਤੋਂ ਪਹਿਲਾਂ ਇਕ ਖ਼ਾਸ ਅਜਿਹਾ ਵੇਲਾ ਆਉਂਦਾ ਹੈ — ਜਦ ਉਹ ਆਪਣੇ ਆਪ ਨੂੰ ਵਧ ਤੋਂ ਵਧ ਮੋਟਾ, ਗੁਦਲਾ ਅਤੇ ਵਜ਼ਨੀ ਕਰਨ ਦੀ ਕੋਸ਼ਸ਼ ਕਰਦੀਆਂ ਹਨ — ਇਹਨਾਂ ਕਬੀਲਿਆਂ ਵਿਚ ਦੁਬਲੀ ਪਤਲੀ ਮੁਟਿਆਰ ਜਾਂ ਛੱਡੇ ਹੋਇ ਸਰੀਰ ਵਾਲੀ ਤੀਵੀਂ ਮਰਦਾਂ ਦੀ ਲੋਚਾ ਨਹੀਂ ਬਣ ਸਕਦੀ। ਸੇਜ-ਸੰਵਾਦ ਤੋਂ ਇਲਾਵਾ ਇਹ ਵੀ ਖ਼ਿਆਲ ਕੀਤਾ ਜਾਂਦਾ ਹੈ ਕਿ ਪਤਲੀ ਕਮਰ ਅਤੇ ਹਲਕੇ ਫਲਕੇ ਜੁੱਸੇ ਵਾਲੀ ਔਰਤ ਦੀ ਕੁੱਖ ਜ਼ਿਆਦਾ ਬੱਚੇ ਪੈਦਾ ਕਰਨੋਂ ਅਸਮਰਥ ਹੁੰਦੀ ਹੈ — ਇਥੋਂ ਤਾਈਂ ਕਿ ਜਦ ਕੋਈ ਲੜਕਾ ਮਾਂ ਨੂੰ ਆਪਣੀ ਦਿਲ-ਲਗੀ ਪ੍ਰੇਮਿਕਾ ਦੀ ਬਾਤ ਦਸਦਾ ਹੈ ਤਾਂ ਪਹਿਲਾਂ ਉਹ ਇਹੀ ਸਵਾਲ ਕਰਦੀ ਹੈ ਕਿ ਉਹ ਭਰਵੇਂ ਸਰੀਰ ਵਾਲੀ ਹੈ ?" ਕੱਦ ਬੁਤ ਨੈਨ-ਨਕਸ਼ ਅਤੇ ਸੁਸ਼ੀਲਤਾ ਵਲੋਂ ਕੋਈ ਪੁੱਛੇ ਨਾ ਪੁੱਛੇ, ਪਰ ਕੁੜੀ ਦੀ ਸਰੀਰਕ ਗੋਲਾਈ ਉਹਦੀ ਸੁੰਦਰਤਾ, ਲਿੰਗ ਖਿਚ ਅਤੇ ਸੁਸ਼ੀਲਤਾ ਦਾ ਚਿੰਨ੍ਹ ਸਮਝੀ ਜਾਂਦੀ ਹੈ।

ਈਬੋ ਅਤੇ ਈਬੀਬੀਉ ਲੜਕੀ ਜਦ ਬਾਰ੍ਹਵੇਂ ਵਰ੍ਹੇ ਵਿਚ ਪੈਰ ਧਰਦੀ ਹੈ ਤਾਂ ਮਾਪੇ ਕੁੜੀ ਨੂੰ 'ਫ਼ੈਟਨਿੰਗ ਹਾਊਸ' ਵਿਚ ਭੇਜਣ ਦੀ ਤਿਆਰੀ ਕਰਨ ਲਗ ਜਾਂਦੇ ਹਨ — ਅਫ਼ਰੀਕੀ ਕੁੜੀਆਂ ਪੂਰੀ ਆਜ਼ਾਦੀ, ਖੇਲ ਕੁੱਦ ਅਤੇ ਖੇਤਾਂ 'ਚੋਂ ਕੱਚਾ ਪੱਕਾ ਖਾ ਕੇ ਬੜੀ ਜਲਦੀ ਜਵਾਨ ਹੋ ਜਾਂਦੀਆਂ ਹਨ — ਆਮ ਲੋਕੀਂ ਤੰਦਰੁਸਤ ਅਤੇ ਕੱਦਾਵਰ ਹੁੰਦੇ ਹਨ — ਕੋਈ ਵਿਰਲਾ ਮਾੜੂਆ ਜਿਹਾ ਨਜ਼ਰ ਆਉਂਦਾ ਹੈ (ਜੇਕਰ ਇਹਨਾਂ ਲੋਕਾਂ ਨੂੰ ਮਲੇਰੀਆ ਨਾ ਹੋਵੇ ਅਤੇ ਬਚਪਨ ਵਿਚ ਬੀਮਾਰੀ ਤੋਂ ਬਚ ਜਾਣ — ਤਦ ਇਹ ਲੋਕੀਂ ਪਾਮ ਤਾੜੀ ਯੈਮ ਅਤੇ ਫੂ ਫੂ ਖਾ ਕੇ ਚੰਗੀ ਆਯੂ ਮਾਣਦੇ ਹਨ) ਜਿਸਮ ਰਜਿਆ ਹੋਵੇ, ਨੰਗਾ ਹੋਵੇ ਕੋਈ ਪਰਵਾਹ ਨਹੀਂ ਕਰਦਾ। ਪੇਟ ਭਰ ਕੇ ਖਾਣਾਂ, ਸੌਣਾਂ, ਨਚਣਾਂ, ਗਾਣ ਅਤੇ ਰਤੀ ਭਰ ਕਿਸੇ ਗੱਲ ਦੀ ਫ਼ਿਕਰ ਨਾ ਕਰਨੀ — ਜਿਸ ਕਰ ਕੇ ਬੱਚਿਆਂ ਤੇ ਮਾਪਿਆਂ ਦੀ ਕੋਈ ਖ਼ਾਸ ਨਿਗਰਾਨੀ ਜਾਂ ਕਰੜੀ ਅੱਖ ਨਹੀਂ ਹੁੰਦੀ। ਕੁੜੀਆਂ ਅਤੇ ਮੁੰਡੇ ਬਾਰਾਂ ਤੇਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਚੰਗੇ ਤਗੜੇ ਜਾਪਦੇ ਹਨ — ਨਕਪੂ ਜਾਂ ਮਬੋਬੀ ਜਾਂ 'ਮੋਟਾਪਾ ਘਰ' ਵਿਚ ਲੜਕੀ ਨੂੰ ਭੇਜਣ ਦੀ ਉਦੋਂ ਤਿਆਰੀ ਕੀਤੀ ਜਾਂਦੀ ਹੈ ਜਦ ਉਹਦੀ ਛਾਤੀ ਵਿਚ ਹਲਕਾ ਜਿਹਾ ਉਭਾਰ ਨਜ਼ਰ ਆਉਣ ਲਗ ਜਾਏ, ਇਕ ਗੱਲੋਂ ਤਾਂ ਮਬੋਬੀ ਦਾ ਮਾਅਨਾਂ ਹੀ ਇਹੋ ਹੈ ਕਿ "ਛਾਤੀ ਉਭਾਰ ਦੀ ਰਸਮ"।

ਹਰ ਪਿੰਡ ਦੇ ਬਾਹਰ ਵਾਰ ਕਰਕੇ 'ਮੋਟਾਪਾ-ਘਰ' ਬਣੇ ਹੁੰਦੇ ਹਨ — ਅਤੇ ਪਿੰਡ ਦੀਆਂ ਜਿੰਨੀਆਂ ਕੁੜੀਆਂ ਉਸ ਉਮਰ ਦੀਆਂ ਹੁੰਦੀਆਂ ਹਨ — ਉਹਨਾਂ ਸਾਰੀਆਂ ਨੂੰ ਮਾਪੇ ਇਕੋ ਸਮੇਂ 'ਮੋਟਾਪਾ-ਘਰ' ਵਿਚ ਘਲਦੇ ਹਨ। ਜਦ 'ਸੇਵਕ-ਜਾਂ ਗੁਲਾਮਾਂ' ਦੀ ਤਜਾਰਤ ਹੁੰਦੀ ਸੀ ਤਦ ਗਰੀਬਾਂ ਅਤੇ ਗ਼ੁਲਾਮਾਂ ਦੀਆਂ ਧੀਆਂ 'ਮੋਟਾਪਾ-ਘਰਾਂ' ਵਿਚ ਜਾਂਦੀਆਂ ਸਨ — ਪਰ ਅਮੀਰ ਅਤੇ ਚੀਫ਼ ਆਪਣੀਆਂ ਕੁੜੀਆਂ ਨੂੰ ਆਪਣੇ ਘਰ ਦੇ ਅਹਾਤੇ ਵਿਚ ਹੀ ਇਕ ਕਮਰਾ ਇਸ ਮਤਲਬ ਲਈ ਦੇ ਦਿੰਦੇ ਸਨ — ਜਿਥੇ ਉਹ ਬਿਲਕੁਲ ਇੰਜ ਰਹਿੰਦੀ ਸੀ ਜਿਵੇਂ ਘਰ ਵਾਲਿਆਂ ਦਾ ਕੁੜੀ ਨਾਲ ਕੋਈ ਵਾਸਤਾ ਨਾ ਹੋਵੇ — ਤੇ ਕੁੜੀ ਦਾ ਕੰਮ ਸਿਰਫ਼ ਖਾਣਾ ਪੀਣਾ ਅਤੇ ਆਰਾਮ ਕਰਨਾ ਹੁੰਦਾ ਸੀ।

ਜਿਸ ਦਿਨ ਪਿੰਡ ਦੀਆਂ ਕੁੜੀਆਂ ਨੇ 'ਮੋਟਾਪਾ-ਘਰ' ਵਿਚ ਦਾਖ਼ਲ ਹੋਣਾ ਹੁਦਾ ਹੈ — ਉਸ ਦਿਨ ਪਿੰਡ ਦੇ ਸਾਰੇ ਲੋਕੀਂ ਰਲ ਕੇ ਇਹ ਦਿਨ ਮੇਲੇ ਵਾਂਗ ਮਨਾਂਦੇ ਹਨ। ਕੁੜੀਆਂ ਦਾ ਬਦਨ ਤਕਰੀਬਨ ਅਧ-ਨਗਨ ਹੁੰਦਾ ਹੈ — ਉਪਰਲਾ ਧੜ ਬਿਲਕੁਲ ਅਣ-ਕੱਜਿਆ ਅਤੇ ਲਕ ਦੇ ਗਿਰਦ ਨਿੱਕਾ ਜਿਹਾ ਕਪੜਾ ਵਲਿਆ ਹੋਇਆ — ਜਿਸ ਦੇ ਉਪਰ ਕਾਲੇ ਮੋਤੀਆਂ ਦੀਆਂ ਲੜੀਆਂ ਬਧੀਆਂ ਹੁੰਦੀਆਂ ਹਨ ਜਿਨ੍ਹਾਂ ਕੁੜੀਆਂ ਦੇ ਮਾਪਿਆਂ ਦੀ — ਪੁਜਤ ਹੋਵੇ ਉਹਨਾਂ ਦੀਆਂ ਪਿੰਨੀਆਂ ਅਤੇ ਗਿੱਟੇ ਪਿਤਲ ਤਾਂਬੇ ਦੀਆਂ ਲਚਕਦਾਰ ਪਤਲੀਆਂ ਤਾਰਾਂ ਦੀਆਂ ਵੰਗਾਂ ਨਾਲ ਸ਼ਿੰਗਾਰੇ ਹੁੰਦੇ ਹਨ — ਕਾਲਾ ਪਿੰਡਾ ਕੈਮਵੁਡ ਨਾਲ ਝਸਿਆ ਚਮਕ ਰਿਹਾ ਹੁੰਦਾ ਹੈ — ਮਾਪੇ, ਮਿਤਰ ਅਤੇ ਸਨਬੰਧੀਆਂ ਦਾ ਇਹ ਟੋਲਾ ਰਲ ਕੇ ਪਹਿਲਾਂ ਪਿੰਡ ਦੀ ਨਦੀ ਜਾਂ ਪੂਜ ਤਲਾਅ ਤੇ ਜਾ ਕੇ ਵਡੇ ਵਡੇਰਿਆਂ ਦੇ ਅਤੇ ਪੀਰਾਂ ਦੇ ਨਾਂ ਤੇ ਮੁਰਗੀ ਦੀ ਬਲੀ ਦਿੰਦੇ ਹਨ — ਜਿਸ ਦਾ ਲਹੂ ਤੇ ਮਾਸ ਕੁੜੀਆਂ ਨੂੰ ਖੁਆਇਆ ਜਾਂਦਾ ਹੈ — ਫਿਰ ਨੱਚਦੇ ਗਾਂਦੇ ਸਾਰੇ 'ਮੋਟਾਪਾ-ਘਰ' ਪੁਜਦੇ ਹਨ — ਜਿਥੇ ਘਟ ਤੋਂ ਘਟ ਚਾਰ ਜਾਂ ਛੀ ਹਫ਼ਤਿਆਂ ਲਈ ਕੁੜੀਆਂ ਨੂੰ ਰਹਿਣਾ ਪੈਂਦਾ ਹੈ।

'ਮੋਟਾਪਾ-ਘਰ' ਪਿੰਡ ਦੀ ਹੱਦ ਦੇ ਨਾਲ ਅਤੇ ਵਸੋਂ ਤੋਂ ਪਰ੍ਹਾਂ ਕਰ ਕੇ ਬਣਾਏ ਜਾਂਦੇ ਹਨ — ਇਸ ਮਿੱਟੀ ਦੇ ਕੱਚੇ ਕੋਠੇ ਨਿੱਕੇ ਨਿੱਕੇ ਅਤੇ ਨੀਵੀਆਂ ਛੱਤਾਂ ਵਾਲੇ ਹੁੰਦੇ — ਹਨ — ਦੀਵਾਰ ਦੇ ਨਾਲ ਕਰਕੇ ਮਿੱਟੀ ਦਾ ਲੰਮਾਂ ਜਿਹਾ ਥੜਾ ਬਣਿਆਂ ਹੁੰਦਾ ਹੈ — ਜੋ ਸੌਣ ਲਈ ਵਰਤਿਆ ਜਾਂਦਾ

ਹੈ। 'ਮੋਟਾਪਾ-ਘਰਾਂ' ਵਿਚ ਪਿਡ ਦੇ ਕਿਸੇ ਬੰਦੇ ਨੂੰ ਜਾਣ ਦੀ ਆਗਿਆ ਨਹੀਂ ਹੁੰਦੀ ਅਤੇ ਨਾ ਹੀ ਕੁੜੀਆਂ ਕੋਲੋਂ ਘਰ ਜਾਂ ਖੇਤਾਂ ਦਾ ਕੰਮ ਕਰਾਇਆ ਜਾਂਦਾ ਹੈ। ਉਹਨਾਂ ਲਈ ਦੋਨੋਂ ਵੇਲੇ ਖਾਣ-ਪੀਣ ਦਾ ਸਾਮਾਨ ਘਰੋਂ ਭੇਜਿਆ ਜਾਂਦਾ ਹੈ — ਅਤੇ ਲਿਆਣ ਵਾਲਾ ਨਿੱਕਾ ਭਰਾ ਜਾਂ ਭੈਣ ਹੁੰਦੀ ਹੈ — ਉਹ ਭੋਜਨ 'ਮੋਟਾਪਾ-ਘਰ' ਦੇ ਬਾਹਰ ਧਰ ਕੇ ਪਰਤ ਜਾਂਦਾ ਹੈ ਅਤੇ ਕੋਈ ਵੀ ਕੁੜੀਆਂ ਕੋਲੋਂ ਇਹ ਨਹੀਂ ਪੁਛ ਸਕਦਾ ਕਿ ਉਹ ਦਿਨ ਭਰ ਜਾਂ ਰਾਤ ਨੂੰ ਕੀ ਕੀ ਕਰਦੀਆਂ ਰਹਿੰਦੀਆਂ ਹਨ — ਨਕਮੂ ਖਾਂਦੀਆਂ ਸੌਂਦੀਆਂ ਅਤੇ ਆਪਣੇ ਆਪ ਨੂੰ ਬਣਾ ਸਵਾਰ ਕੇ ਰਖਦੀਆਂ ਹਨ — ਕੈਮ ਵੁਡ ਡਾਈ ਪਿੰਡੇ ਤੇ ਝਸਣੀ ਅਤੇ ਵੰਨ ਸਵੰਨੇ ਵਾਲ ਬਨਾਣ ਵਿਚ ਮਸਤ ਰਹਿੰਦੀਆਂ ਹਨ।

ਉਂਜ ਕਹਿਣ ਨੂੰ ਤਾਂ ਕਿਸੇ ਨੂੰ ਵੀ 'ਨਕਪੂ' ਘਰਾਂ ਵਿਚ ਜਾਣ ਦੀ ਆਗਿਆ ਨਹੀਂ ਹੁੰਦੀ — ਪਰ ਜਵਾਨ ਮੁੰਡੇ ਮੋਟੀ ਤਗੜੀ ਪਤਨੀ ਦੀ ਤਲਾਸ਼ ਵਿਚ ਨੂਰੇ ਸਵੇਰੇ ਇਸ਼ਕ ਕਰਨ ਆ ਜਾਂਦੇ ਹਨ — ਬਲਕਿ ਨਾਲ ਦੇ ਪਿੰਡ ਅਤੇ ਦੋਸਤ ਕਬੀਲਿਆਂ ਦੀ ਸਹੂਲਤ ਅਤੇ ਜਾਣਕਾਰੀ ਲਈ 'ਨਕਪੂ' ਕੁੜੀਆਂ ਦੇ ਮਾਪੇ ਆਪਣੇ ਪਿੰਡ ਦੇ ਬਾਜ਼ਾਰ ਦੇ ਚੌਰਾਹੇ ਵਿਚ ਸੁਕੀ ਮੱਛੀ ਦੇ ਬੰਡਲ ਧਰ ਦਿੰਦੇ ਹਨ (ਇਕ ਲੜਕੀ ਦੀ ਨਿਸ਼ਾਨੀ, ਇਕ ਬੰਡਲ ਹੁੰਦਾ ਹੈ) ਤਾਕਿ ਦੂਜੇ ਪਿੰਡਾਂ 'ਚੋਂ ਆਉਂਦੇ ਜਾਂਦੇ, ਜਵਾਨ ਮੁੰਡਿਆਂ ਨੂੰ ਪਤਾ ਲਗੇ — ਕਿ ਇਸ ਪਿੰਡ ਵਿਚ ਕੁੜੀਆਂ ਵਿਆਹ ਦੀ ਤਿਆਰੀ ਵਿਚ 'ਨਕਪੂ' ਵਿਚ ਗਈਆਂ ਹੋਈਆਂ ਹਨ— ਫਿਰ ਉਹ ਵੀ ਇਸ ਤੱਕ ਵਿਚ ਰਹਿੰਦੇ ਹਨ — ਕਿਉਂਕਿ ਇਹੋ ਵੇਲਾ ਪਤਨੀ ਲੱਭਣ ਦਾ ਹੁੰਦਾ ਹੈ।

ਜਿਹੜੇ ਮਾਪੇ ਖ਼ਰਚਾ ਬਰਦਾਸ਼ਤ ਕਰ ਸਕਦੇ ਹਨ ਉਹ ਆਪਣੀਆਂ ਲਾਡਲੀਆਂ ਨੂੰ ਛੀ ਹਫ਼ਤੇ ਤੋਂ ਲੈ ਕੇ ਤਿੰਨ ਮਹੀਨੇ ਤੀਕ 'ਨਕਪੂ' ਵਿਚ ਸ਼ਰੀਰ ਵਧਾਣ ਲਈ ਰਖਦੇ ਹਨ — ਪਰ ਆਮ ਲੋਕੀਂ ਜਿਨ੍ਹਾਂ ਨੂੰ ਖੇਤਾਂ ਜਾਂ ਘਰਾਂ ਵਿਚ ਕੰਮ ਕਰਾਣ ਦੀ ਲੋੜ ਹੁੰਦੀ ਹੈ ਉਹਨਾਂ ਦੀਆਂ ਧੀਆਂ ਛੀ ਜਾਂ ਅੱਠ ਹਫ਼ਤੇ ਮਗਰੋਂ ਆ ਜਾਂਦੀਆਂ ਹਨ —

ਜਿਸ ਦਿਨ ਕੁੜੀਆਂ ਨੇ 'ਮੋਟਾਪਾ-ਘਰ' 'ਚੋਂ ਪਰਤਣਾ ਹੁੰਦਾ ਹੈ — ਉਸ ਦਿਨ ਫਿਰ ਸਾਰੇ ਸ਼ਹਿਰ ਵਿਚ ਗਹਿਮਾਂ ਗਹਿਮ ਭਰ ਜਾਂਦੀ ਹੈ — ਆਪਣੇ ਪਿੰਡ ਅਤੇ ਲਾਗੇ ਦੇ ਪਿੰਡਾਂ ਦੇ ਜਵਾਨ 'ਪਤਨੀ ਚੋਣ' ਲਈ ਇਕੱਠੇ ਹੋ ਜਾਂਦੇ ਹਨ। ਕੁੜੀਆਂ ਇਤਨਾ ਅਰਸਾ ਖਾ ਖਾ ਕੇ ਅਤੇ ਵਿਹਲੀਆਂ ਬਹਿ ਕੇ ਸੂਸ ਗੜੂਸ ਹੋਈਆਂ ਹੁੰਦੀਆਂ ਹਨ। ਵੰਨ ਸਵੰਨੇ ਵਾਲ ਬਣਾ ਕੇ, ਪਿੰਡੇ ਤੇ ਕੈਮਵੁੱਡ ਨਾਲ ਨਮੂਨੇ-ਚਿਤਰ ਕੇ ਗਲ ਅਤੇ ਲੱਕ ਵਿਚ ਮੋਤੀ, ਕੌਡੀਆਂ ਵਗੈਰਾ ਦੇ ਹਾਰਾਂ ਨਾਲ ਲਦੀਆ ਜਲੂਸ ਦੀ ਸ਼ਾਨ ਵਿਚ ਪਿੰਡ ਦੇ ਚੌਰਾਹੇ ਵਲ ਆਉਂਦੀਆਂ ਹਨ — ਜਿਥੇ ਲੋਕੀਂ ਹਸਰਤ ਭਰੀਆਂ ਅੱਖਾਂ ਨਾਲ ਖ਼ੂਬਸੂਰਤੀ ਨੂੰ ਮਾਨਣ ਦੀ ਉਡੀਕ ਕਰ ਰਹੇ ਹੁੰਦੇ ਹਨ — ਉਮੀਦਵਾਰ ਜਵਾਨ ਬੜੀ ਗਹੁ ਨਾਲ ਕੁੜੀਆਂ ਦੀਆਂ ਭਰਵੀਆਂ ਛਾਤੀਆਂ, ਢਾਕਾਂ ਅਤੇ ਚਿਹਰੇ ਤੇ ਚੜ੍ਹੇ ਹੋਇ ਚਮਕਦੇ ਕਾਲੇ ਮਾਸ ਨੂੰ ਨਿਹਾਰਦੇ ਦਿਲ ਹੀ ਦਿਲ ਚੋਣਕਰਦੇ ਹਨ — ਕਈ ਤਾਂ ਉਸੇ ਵੇਲੇ ਪਾਮ-ਵਾਈਨ ਦਾ ਭਰਿਆ ਕਾਲਾ ਬਾਸ਼ (ਤੂੰਬੜੇ ਦੀ ਗਾਗਰ) ਕੁੜੀ ਦੇ ਪੈਰਾਂ ਕੋਲ ਜਾ ਧਰਦੇ ਹਨ — ਜਿਸ ਦਾ ਮਤਲਬ ਇਹ ਹੁੰਦਾ ਹੈ ਕਿ ਉਹ ਆਪਣੇ ਆਪ ਨੂੰ ਕੁੜੀ ਲਈ ਪੇਸ਼ ਕਰਦਾ ਹੈ — ਅਤੇ ਕਈ ਕਬੀਲਿਆਂ ਵਿਚ ਉਮੀਦਵਾਰ ਪਤੀ, ਕੁੜੀ ਦੇ ਮਾਪਿਆਂ ਦੀ ਭੇਟ ਪਾਮ-ਵਾਈਨ ਕਰਦਾ ਹੈ।

ਮਾਪੇ ਵੀ ਇਸੇ ਤੱਕ ਵਿਚ ਹੁੰਦੇ ਹਨ ਕਿ ਕਿਤਨੇ ਜ਼ਿਆਦਾ ਵਰ ਸਾਡੀ ਕੁੜੀ ਲਈ ਮਿੰਨਤਾ ਕਰਨਗੇ — ਸੋ ਉਹ ਐਸੀ ਅਸਾਮੀ ਪਰਵਾਨ ਕਰਦੇ ਹਨ – ਜੋ ਵਧ ਤੋਂ ਵਧ ਉਹਨਾਂ ਦੀ ਥੁਲ ਥੁਲ ਕਰਦੀ ਕੁੜੀ ਲਈ 'ਬ੍ਰਾਈਡ ਪ੍ਰਾਈਸ' ਦੇਣ ਦੇ ਕਾਬਿਲ ਹੋਵੇ।

ਕਈ ਈਫ਼ਿਕ ਅਤੇ ਈਬੀਬੀਉ ਕਬੀਲੇ ਆਪਣੀਆਂ ਕੁੜੀਆਂ ਨੂੰ 'ਦੂਜੀ ਵੇਰ' 'ਫ਼ੈਟਨਿੰਗ ਹਾਊਸ' ਵਿਚ ਘਲਦੇ ਹਨ—ਇਸ ਨੂੰ 'ਪੂਰਨ ਛਾਤੀਆਂ ਦੀ ਰਸਮ' ਜਾਂ 'ਅਬੀਆਨਾਂ, ਅਬੀਆਨਾਂ ਨਕੁਵਾਹ' ਆਖਦੇ ਹਨ — ਜੋ ਲੜਕੀਆਂ 'ਅਬੀਆਨਾਂ' ਜਾਂਦੀਆਂ ਹਨ — ਉਹ ਅਕਸਰ ਵਿਆਹ ਦੀ ਤਿਆਰੀ ਵਿਚ ਜਾਂਦੀਆਂ ਹਨ — ਪਹਿਲੀ ਵੇਰ 'ਮੋਟਾਪਾ ਘਰ' 'ਚੋਂ ਆਉਣ ਦੇ ਬਾਅਦ 'ਪਤੀ-ਚੋਣ' ਜਾਂ ਕੁੜਮਾਈ ਹੋ ਚੁਕੀ ਹੁੰਦੀ ਹੈ — ਇਸ ਹਾਲਤ ਵਿਚ ਮਾਪੇ ਹੋਣ ਵਾਲੇ ਜਵਾਈ ਕੋਲੋਂ ਹੋਰ ਵੀ ਜ਼ਿਆਦਾ 'ਬ੍ਰਾਈਡ ਪ੍ਰਾਈਸ' ਦੀ ਆਸ ਕਰਦੇ ਹਨ — ਕਿਉਂਕਿ ਦੋ ਵੇਰ 'ਮੋਟਾਪਾ-ਘਰ' ਵਿਚ ਲੜਕੀ ਨੂੰ ਰਖਣ ਦਾ ਮਤਲਬ ਮਾਪਿਆਂ ਦਾ ਵਧੀਕ ਖ਼ਰਚ ਹੁੰਦਾ ਹੈ — ਸੋ ਇਹ ਛਾਤੀ ਤਾਣ ਕੇ ਆਖਦੇ ਹਨ ਕਿ ਮੈਂ ਲੜਕੀ ਨੂੰ ਚਾਰ ਜਾਂ ਪੰਜ ਮਹੀਨੇ 'ਫ਼ੈਟਨਿੰਗ ਹਾਊਸ' ਵਿਹਲਾ ਰਖ ਕੇ ਖੁਆ ਖੁਆ ਕੇ ਇਤਨਾ ਖ਼ੂਬਸੂਰਤ ਅਤੇ ਮੋਟਾ ਕਰ ਦਿਤਾ ਹੈ ਕਿ ਤੇਰਾ ਘਰ ਬੱਚਿਆਂ ਨਾਲ ਗਹਿਮਾ ਗਹਿਮ ਹੋ ਜਾਇਗਾ।' ਤੇ ਆਸਵੰਦ ਪਤੀ ਨੂੰ ਸੱਸ ਤੇ ਸੌਹਰੇ ਦੀਆਂ ਮੰਗਾਂ ਅਗੇ 'ਘਰ ਵਸਾਣ ਲਈ' ਸਿਰਫ਼ ਨਿਊਣਾ ਹੀ ਨਹੀਂ ਪੈਂਦਾ ਮਿੰਨਤਾਂ, ਖ਼ੁਸ਼ਾਮਦਾਂ ਅਤੇ ਤਰਲੇ ਕਰ ਕੇ ਤੁਹਫ਼ੇ ਵੀ ਦੇਣੇ ਪੈਂਦੇ ਹਨ ਤਦ ਜਾ ਕੇ ਕਿਤੇ ਉਹ ਮੋਟੀ ਦੁੰਬਾ ਧੀ ਦੇਣੀ ਸਵੀਕਾਰ ਕਰਦੇ ਹਨ। ਇਸ 'ਹਾਂ' ਦੇ ਨਾਲ ਮੰਗੇਤਰ ਪਤੀ ਨੂੰ 'ਬ੍ਰਾਈਡ ਪ੍ਰਾਈਸ' ਦੀ ਪਹਿਲੀ ਕਿਸ਼ਤ ਅਦਾ ਕਰਨੀ ਪੈਂਦੀ ਹੈ ਇਸ ਨੂੰ, 'ਨਕਪਾਅ, ਨਕੂਆਵਾ ਈਜੇਨ ਐਵੇਨ' ਜਾਂ 'ਮੋਟਾਪੇ ਲਈ ਨਿਕੇ ਮੋਟੇ ਤੁਹਫ਼ੇ' ਕਹਿੰਦੇ ਹਨ।

ਇਸ ਬਾਅਦ 'ਅਬੀਆਨਾਂ' ਕੁੜੀਆਂ ਦੀ ਮੁਰਾਦ ਜਲਦੀ ਤੋਂ ਜਲਦੀ ਗਰਭਵਤੀ ਹੋਣ ਦੀ ਹੁੰਦੀ ਹੈ ਤੇ ਅਕਸਰ ਜਦ ਉਹ 'ਅਬੀਆਨਾਂ' 'ਚੋਂ ਬਾਹਰ ਨਿਕਲਦੀਆਂ ਹਨ ਤਾਂ ਉਹਨਾਂ ਦੀ ਇਹ ਚਾਹ ਪੂਰੀ ਹੋ ਗਈ ਹੁੰਦੀ ਹੈ — 'ਅਬੀਆਨਾਂ' ਕੁੜੀਆਂ ਦੀਆਂ ਭਾਰੀਆਂ ਲਟਕਦੀਆਂ ਛਾਤੀਆਂ ਅਤੇ ਮੋਟੇ ਸਰੀਰ ਨੂੰ ਤੱਕ ਕੇ ਕੋਈ ਵੀ ਇਹ ਕਹਿ ਸਕਦਾ ਹੈ ਕਿ ਇਹ ਕੁੜੀਆਂ ਹੰਢੀਆਂ ਅਤੇ ਕਿੰਨੇ ਕਿੰਨੇ ਬੱਚਿਆਂ ਦੀਆਂ ਮਾਵਾਂ ਹਨ। ◉

# ਖਾਵਹੁ ਖਰਚਹੁ ਤੋਟਿ ਨਾ ਆਵਹਿ ॥ ਹਲਤਿ ਪਲਤਿ ਕੇ ਸੰਗੇ ॥



ਅਮੀਰ ਕੌਣ ਹੈ ? ਉਹ ਜਿਸ ਦੇ ਬੈਂਕ ਭਰੇ ਹੋਏ ਹਨ ਤੇ ਆਪ ਕੰਜੂਸੀ ਕਰ ਕੇ ਇਕ ਸ਼ਲਿੰਗ ਖ਼ਰਚ ਕਰਦੇ ਮਰਦਾ ਹੈ ਜਾਂ ਉਹ ਜੋ ਹਜ਼ਾਰਾਂ ਪੌਂਡਾਂ ਦਾ ਬਿਉਪਾਰ ਕਰਦਾ ਹੈ ਤੇ ਬੈਂਕ ਖ਼ਾਲੀ — ਬਸ ਪੈਸਾ ਆਂਦਾ ਹੈ ਤੇ ਜਾਂਦਾ ਹੈ। ਭਾਰਤ, ਪਾਕ ਤੇ ਹੋਰ ਏਸ਼ਿਆਈ ਮੁਲਕਾਂ ਵਿਚ ਅਮੀਰੀ ਕੰਜੂਸੀ ਨਾਲ ਮਿਣੀ ਜਾਂਦੀ ਹੈ। ਜੇਕਰ ਗੇੜ੍ਹ ਖੂਹ ਦੀ ਇਕ ਵੀ ਟਿੰਡ ਕਿਸੇ ਵੇਲੇ ਇਹ ਸੋਚੇ ਕਿ ਉਹ ਕਿਉਂ ਪਾਣੀ ਵੀਟ ਦੇਵੇ — ਖੜੋ ਜਾਏ ਤਾਂ ਖੂਹ ਦਾ ਸਾਰਾ ਪਾਣੀ ਅਣਵਗਿਆ ਹੋਣ ਕਰ ਕੇ ਗੰਦਾ ਹੋ ਸਕਦਾ ਹੈ। ਜੇਕਰ ਹਰ ਟਿੰਡ ਨੇ ਸਵੱਛ ਮਿੱਠੇ ਪਾਣੀ ਨਾਲ ਭਰਨਾ ਹੈ ਤਾਂ ਉਸ ਨੂੰ ਜ਼ਰੂਰ ਖ਼ਾਲੀ ਹੋਣਾ ਪੈਂਦਾ ਹੈ। ਦੌਲਤ ਦਾ ਵੀ ਇਹੋ ਹਾਲ ਹੈ। ਜਮ੍ਹਾਂ ਕਰਨ ਦੀ ਬਜਾਏ ਦੌਲਤ ਦੀ ਵਰਤੋਂ ਜਾਇਜ਼ ਤਰੀਕੇ ਨਾਲ ਕਰਨ ਨਾਲ ਦੌਲਤ ਵਧਦੀ ਹੈ। ਇਸ ਵਾਧੇ ਵਿਚ ਕਿਸੇ ਇਕ ਦਾ ਬਹੁਤਾ ਰੋਲ ਨਹੀਂ ਹੋਣਾ ਚਾਹੀਦਾ। ਉਸ ਅਮੀਰ ਦਾ ਕੀ ਗੁਣ ਜੇਕਰ ਉਸ ਦਾ ਮੁਲਕ ਕੰਗਾਲ ਹੋਵੇ। ਹਿੰਦ, ਪਾਕ ਜਿਹੇ ਮੁਲਕਾਂ ਦਾ ਕੁਝ ਇਸੀ ਤਰ੍ਹਾਂ ਦਾ ਹਾਲ ਹੈ। ਹੈਦਰਾਬਾਦ ਦਾ ਨਜ਼ਾਮ ਆਪਣੀ ਜ਼ਿੰਦਗੀ ਵਿਚ ਦੁਨੀਆਂ ਦੇ ਦਸ ਅਮੀਰ ਬੰਦਿਆਂ ਵਿਚੋਂ ਗਿਣਿਆ ਜਾਂਦਾ ਸੀ, ਪਰ ਉਸ ਦੀ ਆਪਣੀ ਸ਼ਖ਼ਸੀਅਤ ਰਹਿਣੀ ਬਹਿਣੀ ਤੋਂ ਕਿਸੇ ਨੂੰ ਇਹ ਅੰਦਾਜ਼ਾ ਨਹੀਂ ਲਗ ਸਕਦਾ ਸੀ। ਇਸ ਦੇ ਮੁਕਾਬਲੇ ਅਮਰੀਕਾ ਦੇ ਅਮੀਰਾਂ ਨੇ ਰਲ ਕੇ ਅਮਰੀਕਾ ਨੂੰ ਦੁਨੀਆਂ ਦਾ ਅਮੀਰ ਮੁਲਕ ਬਣਾ ਦਿਤਾ ਹੈ। ਬ੍ਰਤਾਨੀਆ ਵੀ ਕੋਈ ਘਟ ਨਹੀਂ। ਬ੍ਰਤਾਨੀਆਂ ਦੇ ਲੋਕਾਂ ਦੀ ਔਸਤਨ ਆਮਦਨੀ ੫੦੦ ਪੌਂਡ ਸਾਲ ਹੈ, ਅਤੇ ਹਿੰਦ ਪਾਕ ਦੇ ਮੁਲਕਾਂ ਵਿਚ ਔਸਤਨ ਆਮਦਨੀ ੨੦ ਪੌਂਡ ਤੋਂ ਉਪਰ ਨਹੀਂ ਹੋ ਸਕੀ। ਪੰਝੀ ਸਾਲ ਆਜ਼ਾਦ ਹੋਇਆਂ ਹੋ ਗਏ ਹਨ। ਆਪਣੀ ਹਕੂਮਤ, ਕੌਮੀ ਬੈਂਕ, ਕੋਈ ਬਾਹਰੋਂ ਹੁਕਮਰਾਨੀ ਨਹੀਂ ਕਰਦਾ। ਹੁਣ ਤੇ ਰਾਜੇ ਮਹਾਰਾਜੇ, ਨਵਾਬ ਵੀ ਹਟਾ ਦਿਤੇ ਗਏ ਹਨ। ਉਨ੍ਹਾਂ ਦੀ ਸਾਰੀ ਦੌਲਤ, ਪ੍ਰੀਵੀਪਰਸ ਤਕ ਕੌਮੀ ਖ਼ਜ਼ਾਨੇ ਵਿਚ ਚਲੀ ਗਈ ਹੈ, ਪਰ ਸਭ ਨੇ ਮਿਲ ਕੇ ਵੀ ਮੁਲਕ ਦੇ ਬੰਦਿਆਂ ਦੀ ਔਸਤਨ ਆਮਦਨੀ ਨਹੀਂ ਵਧਾਈ, ਇਸ ਦਾ ਕਾਰਨ ਹੁਣ ਲਭਣਾ ਜ਼ਰੂਰੀ ਹੋ ਗਿਆ ਹੈ।

੧੯੭੧ ਦੀ ਕ੍ਰਿਸਮਿਸ ਬਰਤਾਨੀਆਂ ਵਾਸਤੇ ਖ਼ੁਸ਼ਹਾਲੀ ਦਾ ਸਮਾਂ ਸੀ। ੪੦੦੦ ਮਿਲੀਅਨ ਪੌਂਡਾਂ ਦਾ ਵਪਾਰ ਇਕ ਹਫ਼ਤੇ ਵਿਚ ਹੋਇਆ। ਦੁਕਾਨਾਂ ਖ਼ਾਲੀ ਹੋ ਗਈਆਂ। ਲੋਕਾਂ ਦੇ ਬੈਂਕ ਖ਼ਾਲੀ ਹੋ ਗਏ, ਪਰ ਮੁਲਕ ਦੇ ਖ਼ਜ਼ਾਨੇ ਭਰ ਗਏ। ਖ਼ਾਲੀ ਦੁਕਾਨਾਂ ਫਿਰ ਭਰਨ ਵਾਸਤੇ ਫ਼ੈਕਟਰੀਆਂ ਨੂੰ ਪੈਸਾ ਮਿਲ ਗਿਆ। ਜਿਨ੍ਹਾਂ ਨੇ ਹੱਡ ਭੰਨ ਕੇ ਸਾਰਾ ਸਾਲ ਮਿਹਨਤ ਕੀਤੀ ਸੀ ਉਨ੍ਹਾਂ ਨੂੰ ਲੋੜੀਂਦੀ ਚੀਜ਼ ਮਿਲ ਗਈ। ਗੁਜ਼ਰਾਨ ਸੌਖੀ ਹੋ ਗਈ। ਬ੍ਰਤਾਨੀਆ ਵਿਚ ਵੀ ਮੁਸ਼ਕਲਾਂ ਹਨ। ਇਸ ਵੇਲੇ ੧੦ ਲੱਖ ਬੰਦਾ ਬੇਕਾਰ ਹੈ। ਨੌਕਰੀ ਨਹੀਂ ਮਿਲ ਰਹੀ। ਪਰ ਇਹ ਬੇਕਾਰੀ ਹਿੰਦ-ਪਾਕ ਵਾਂਗ ਨਹੀਂ ਜਿਥੇ ਬੇਕਾਰੀ ਦੇ ਨਾਲ ਬੀਮਾਰੀ, ਭੁੱਖ, ਘਰੋਂ-ਬੇਘਰ ਹੋਣਾ ਪੈਂਦਾ ਹੈ। ਇਥੇ ਜਿਹੜੇ ਲੋਕਾਂ ਨੂੰ ਮਰਜ਼ੀ ਦਾ ਬਾਕਾਇਦਾ ਰੁਜ਼ਗਾਰ ਨਹੀਂ ਮਿਲਦਾ ਉਨ੍ਹਾਂ ਨੂੰ ਸਰਕਾਰੀ ਸੋਸ਼ਲ ਸੀਕਿਉਰਿਟੀ, ਲੇਬਰ ਐਕਸਚੇਂਜ ਤੋਂ ਕੀਤੇ ਹੋਏ ਕੰਮ ਦਾ ਇਵਜ਼ਾਨਾ ਮਿਲ ਜਾਂਦਾ ਹੈ। ਸਵਾਲ ਭੁੱਖ ਦਾ ਨਹੀਂ। ਲੂਰ ਲੂਰ ਕਰਦੇ ਰੁਲਦੇ ਘਰੋਂ ਬੇਘਰ ਹੋਣ ਦਾ ਨਹੀਂ। ਸਵਾਲ ਇਹ ਹੈ ਕਿ ਉਹ ਲੋਕ ਚੰਗੀ ਤਰ੍ਹਾਂ ਕ੍ਰਿਸਮਿਸ ਰਜ ਕੇ ਖ਼ਰਚ ਨਹੀਂ ਕਰ ਸਕੇ। ਇਹੀ ਅਫ਼ਸੋਸ ਹੈ। ਕੋਸ਼ਸ਼ ਕੀਤੀ ਜਾਂਦੀ ਹੈ ਕਿ ਕ੍ਰਿਸਮਿਸ ਵਾਲੇ ਦਿਨ ਹਰ ਇਨਸਾਨ ਨੂੰ ਰੋਟੀ ਮਿਲੇ — ਟਰਕੀ, ਕ੍ਰਿਸਮਿਸ ਪੁਡਿੰਗ ਸ਼ਰਾਬ ਤੇ ਥੋੜੀ ਜਿਹੀ ਸੈਰ। ਜਿਹੜੇ ਬੁੱਢੇ ਲੋਕ ਹਨ ਉਨ੍ਹਾਂ ਲਈ ਕਈ ਸੰਸਥਾਵਾਂ ਬਹੁਤ ਕੁਝ ਕਰਦੀਆਂ ਹਨ। ਹਸਪਤਾਲ ਪਏ ਬੱਚਿਆਂ ਵਾਸਤੇ ਫਲ, ਖਿਲੌਨੇ ਤੇ ਹੋਰ ਤੁਹਫ਼ੇ ਭੇਜੇ ਜਾਂਦੇ ਹਨ। ਕਈ ਲੋਕੀਂ ਕ੍ਰਿਸਮਿਸ ਕਾਰਡਾਂ ਤੇ ਪੈਸੇ ਖ਼ਰਚ ਕਰਨ ਦੀ ਬਜਾਏ ਕਿਤੇ ਨਾ ਕਿਤੇ ਦਾਨ ਦੇ ਦੇਂਦੇ ਹਨ। ਬ੍ਰਤਾਨੀਆ ਦੇ ਲੋਕ ਬੜੇ ਨਰਮ ਦਿਲ ਹਨ ਕਿਸੇ ਵੀ ਮੁਲਕ ਵਿਚ, ਦੁਨੀਆ ਦੇ ਕਿਸੇ ਕੋਨੇ ਵਿਚ ਕਾਲ ਪੈ ਜਾਏ, ਸੈਲਾਬ ਆ ਜਾਵੇ, ਅੱਗ ਲਗ ਜਾਏ। ਭੂਚਾਲ, ਲਾਵਾ, ਸਾਈਕਲੋਨ ਆ ਜਾਵੇ ਬ੍ਰਤਾਨੀਆ ਦੇ ਲੋਕੀਂ ਆਪਣੀ ਕਮਾਈ ਵਿਚੋਂ, ਆਪਣੇ ਘਰ ਦੇ ਖ਼ਰਚੇ ਵਿਚੋਂ ਬਚਾ ਕੇ ਦਾਨ ਦੇਂਦੇ ਹਨ। ਆਕਸਫੈਮ ਦੁਨੀਆ ਵਿਚ ਸਭ ਤੋਂ ਵਡੀ ਦਾਨੀ ਸੰਸਥਾ ਹੈ।

ਇਸ ਮਹੀਨੇ ਇਕ ਔਰਤ ਬਰਨਾਡੀਟੇ ਪਰੇਟ ਨੂੰ ਆਕਸਫੈਮ ਨੇ ਮੁਕੰਮਲ ਤੌਰ ਤੇ ਫ਼ੀਲਡ ਸੈਕਟਰੀ ਦੀ ਪੋਸਟ ਤੇ ਲਗਾਇਆ ਹੈ। ਇਸੇ ਦੀ ਉਮਰ ਕੁਲ ਤੀਹ

